# ਯੂ. ਐਸ. ਡਿਪਾਰਟਮੈਂਟ ਔਫ ਹੋਮਲੈਂਡ ਸਕਿਓਰਿਟੀ

# (U.S. Department of Homeland Security)

# ਯੂ. ਐਸ. ਕਸਟਮਸ ਐਂਡ ਬਾਰਡਰ ਪ੍ਰੋਟੈਕਸ਼ਨ

# (U.S. Customs and Border Protection)

## ਲੈਂਗਵੇਜ ਐਕਸੈਸ ਪਲੈਨ (Language Access Plan)

*18 ਨਵੰਬਰ, 2016*

# ਵਿਸ਼ਾ-ਸੂਚੀ

## CBP ਮਿਸ਼ਨ ਸਟੇਟਮੈਂਟ

*ਕਾਨੂੰਨੀ ਕਾਰੋਬਾਰ ਅਤੇ ਯਾਤਰਾ ਨੂੰ ਯੋਗ ਬਣਾਉਣ ਦੁਆਰਾ ਦੇਸ਼ ਦੀ ਗਲੋਬਲ ਆਰਥਿਕ ਪ੍ਰਤੀਯੋਗਤਾ ਨੂੰ ਵਧਾਉਂਦਿਆਂ, ਅਮਰੀਕਾ ਦੇ ਬਾਰਡਰਾਂ ਨੂੰ ਮਹਿਫੂਜ਼ ਬਣਾਉਣਾ, ਇਸ ਤਰ੍ਹਾਂ ਜਨਤਾ ਨੂੰ ਖ਼ਤਰਨਾਕ ਵਿਅਕਤੀਆਂ ਅਤੇ ਚੀਜ਼ਾਂ ਤੋਂ ਬਚਾਉਣਾ।*

## ਉਦੇਸ਼

ਇਹ ਲੈਂਗਵੇਜ ਐਕਸੈਸ ਪਲੈਨ (Language Access Plan) (LAP), ਡਿਪਾਰਟਮੈਂਟ ਔਫ ਹੋਮਲੈਂਡ ਸਕਿਓਰਿਟੀ (Department of Homeland Security) (DHS) ਦੀ ਭਾਸ਼ਾ ਪਹੁੰਚ ਪਾਲਿਸੀ ਨੂੰ ਲਾਗੂ ਕਰਦਾ ਹੈ ਅਤੇ ਯੂ.ਐਸ. ਕਸਟਮਸ ਐਂਡ ਬਾਰਡਰ ਪ੍ਰੋਟੈਕਸ਼ਨ (U.S. Customs and Border Protection) (CBP) ਨੂੰ ਸਥਾਪਿਤ ਕਰਦਾ ਹੈ, ਤਾਂ ਜੋ ਐਗਜ਼ੀਕਿਉਟਿਵ ਆਰਡਰ 13166 ਨੂੰ ਲਾਗੂ ਕੀਤਾ ਜਾਵੇ, *ਲਿਮਿਟੇਡ ਇੰਗਲਿਸ਼ ਪ੍ਰੋਫੀਸ਼ਿਏਂਸੀ (Limited English Proficiency)* (LEP) (11 ਅਗਸਤ, 2000) ਵਾਲੇ ਵਿਅਕਤੀਆਂ ਲਈ ਸੇਵਾਵਾਂ ਤੱਕ ਪਹੁੰਚ ਸੁਧਾਰੀ ਜਾਵੇ ਜਿਸ ਵਾਸਤੇ, ਹੋਰ ਚੀਜ਼ਾਂ ਦੇ ਨਾਲ, ਹਰ ਸੰਘੀ ਏਜੰਸੀ ਨੂੰ ਲੋੜ ਹੈ "ਇਹ ਆਪਣੀਆਂ ਪ੍ਰਦਾਨ ਕੀਤੀਆਂ ਜਾਂਦੀਆਂ ਸੇਵਾਵਾਂ ਦੀ ਜਾਂਚ ਕਰੇ ਅਤੇ ਅਜਿਹੇ ਸਿਸਟਮ ਨੂੰ ਵਿਕਸਿਤ ਅਤੇ ਲਾਗੂ ਕਰੇ, ਜਿਸ ਦੁਆਰਾ LEP ਵਿਅਕਤੀ ਏਜੰਸੀ ਦੇ ਬੁਨਿਆਦੀ ਉਦੇਸ਼ਾਂ ਦੇ ਅਨੁਰੂਪ ਸੇਵਾਵਾਂ ਤੱਕ ਇਹਨਾਂ ਉੱਤੇ ਬੋਝ ਪਾਏ ਬਿਨਾਂ, ਸਾਰਥਕ ਤਰੀਕੇ ਵਿੱਚ ਪਹੁੰਚ ਸਕਣ।" CBP ਦੀਆਂ ਮੌਜੂਦਾ ਭਾਸ਼ਾ ਪਹੁੰਚ ਗਤੀਵਿਧੀਆਂ ਦਾ ਵਰਣਨ ਕਰਨ ਦੇ ਅਲਾਵਾ, ਪਲੈਨ ਪੂਰੇ CBP ਵਿੱਚਲੇ ਸੰਚਾਲਣਾਂ, ਸੇਵਾਵਾਂ, ਗਤੀਵਿਧੀਆਂ, ਅਤੇ ਪ੍ਰੋਗਰਾਮਾਂ ਵਿੱਚ LEP ਵਿਅਕਤੀਆਂ ਲਈ ਭਾਸ਼ਾ ਸੇਵਾਵਾਂ ਨੂੰ ਸੁਧਾਰਨ ਅਤੇ ਵਧਾਉਣ ਲਈ ਕਦਮਾਂ ਨੂੰ ਸ਼ਾਮਲ ਕਰਦਾ ਹੈ।

ਇਹ ਪਲੈਨ ਹੇਠ ਲਿਖੀਆਂ ਗੱਲਾਂ ਲਈ ਸਥਾਪਨਾ ਪ੍ਰਦਾਨ ਕਰਦਾ ਹੈ:

- **CBP ਲਿਮਿਟੇਡ ਇੰਗਲਿਸ਼ ਪ੍ਰੋਫੀਸ਼ਿਏਂਸੀ** (Limited English Proficiency) (LEP) **ਕਮੇਟੀ** ਤਾਂ ਜੋ ਪਾਲਿਸੀ ਅਤੇ ਕਾਰਜਵਿਧੀਆਂ ਦੇ ਵਿਕਾਸ ਅਤੇ ਨਿਗਰਾਨੀ ਕਰਨ ਲਈ ਪ੍ਰਦਰਸ਼ਣ ਉਪਾਅ ਅਤੇ ਮਾਪ ਸਥਾਪਿਤ ਕੀਤੇ ਜਾਣ;
- **CBP ਲਿਮਿਟੇਡ ਇੰਗਲਿਸ਼ ਪ੍ਰੋਫੀਸ਼ਿਏਂਸੀ** (Limited English Proficiency) (LEP) **ਪਾਲਿਸੀ ਸਟੇਟਮੈਂਟ** ਤਾਂ ਜੋ ਅਜਿਹੇ ਮਿਆਰ, ਸੰਚਾਲਣ ਸਿਧਾਂਤ, ਅਤੇ ਦਿਸ਼ਾ-ਨਿਰਦੇਸ਼ ਤੈਅ ਕੀਤੇ ਜਾਣ ਜੋ LEP ਵਿਅਕਤੀਆਂ ਦੁਆਰਾ ਸਾਰਥਕ ਪਹੁੰਚ ਨੂੰ ਯਕੀਨੀ ਬਣਾਉਣ ਲਈ ਸੇਵਾਵਾਂ ਪ੍ਰਦਾਨ ਕਰਨਾ ਨਿਯੰਤ੍ਰਿਤ ਕਰਦੇ ਹਨ; ਅਤੇ
- **CBP ਲਿਮਿਟੇਡ ਇੰਗਲਿਸ਼ ਪ੍ਰੋਫੀਸ਼ਿਏਂਸੀ** (Limited English Proficiency) (LEP) **ਮਿਆਰੀ ਸੰਚਾਲਣ ਕਾਰਜਵਿਧੀਆਂ** ਜੋ ਕਰਮਚਾਰੀਆਂ ਨੂੰ "ਕਿਵੇਂ ਕਰਨਾ ਹੈ,"ਬਾਰੇ ਦੱਸਦੀਆਂ ਹਨ, ਜਿਸ ਵਿੱਚ ਭਾਸ਼ਾ ਸੇਵਾਵਾਂ ਨੂੰ ਪ੍ਰਦਾਨ ਕਰਨ, ਡੇਟਾ ਇਕੱਤਰ ਕਰਨ, ਅਤੇ LEP ਵਿਅਕਤੀਆਂ ਨੂੰ ਸੇਵਾਵਾਂ ਪ੍ਰਦਾਨ ਕਰਨ ਲਈ ਕਾਰਜਵਿਧੀ ਸ਼ਾਮਲ ਹੈ।

## ਗੁੰਜਾਇਸ਼

ਐਗਜ਼ੀਕਿਉਟਿਵ ਆਰਡਰ 13166 ਅਤੇ ਇਸ ਪਲੈਨ ਦੇ ਤਹਿਤ ਬੰਦਸ਼ਾਂ ਇਸਦੇ ਪ੍ਰੋਗਰਾਮਾਂ ਅਤੇ ਗਤੀਵਿਧੀਆਂ ਵਿੱਚ ਸਾਰਵਜਨਿਕ CBP ਐਨਕਾਊਂਟਰਾਂ ਦੇ ਸਾਰੇ LEP ਸਦੱਸਾਂ ਲਈ, ਉਹਨਾਂ ਦੀ ਆਵਾਸ ਸਥਿਤੀ ਤੋਂ ਬੇਪਰਵਾਹ ਲਾਗੂ ਹੁੰਦੀਆਂ ਹਨ।

ਇਹ ਪਲੈਨ ਸਾਰੇ CBP ਦਫ਼ਤਰਾਂ 'ਤੇ ਲਾਗੂ ਹੁੰਦਾ ਹੈ ਜੋ ਕਿਸੇ ਵੀ ਤਰੀਕੇ ਦੁਆਰਾ, ਜਿਸ ਵਿੱਚ ਵੈੱਬਸਾਈਟਾਂ, ਈਮੇਲ, ਫ਼ੋਨ, ਅਤੇ ਵਿਅਕਤੀਗਤ ਸੰਪਰਕ ਸ਼ਾਮਲ ਹਨ ਪਰ ਇਹਨਾਂ ਤੱਕ ਸੀਮਿਤ ਨਹੀਂ ਹਨ, ਸਾਧਾਰਨ ਜਨਤਾ ਦੇ ਸਦੱਸਾਂ ਦੇ ਨਾਲ ਗੱਲਬਾਤ ਕਰਦੇ ਹਨ।

# ਮੁੱਖ ਸ਼ਬਦ

a) **ਲਿਮਿਟੇਡ ਇੰਗਲਿਸ਼ ਪ੍ਰੋਫੀਸ਼ਿਏਂਟ ਵਿਅਕਤੀ**: ਜਿਹੜੇ ਵਿਅਕਤੀ ਆਪਣੀ ਪ੍ਰਮੁੱਖ ਭਾਸ਼ਾ ਵਜੋਂ ਅੰਗਰੇਜ਼ੀ ਨਹੀਂ ਬੋਲਦੇ ਹਨ ਅਤੇ ਜਿਹਨਾਂ ਦੀ ਅੰਗੇਰਜ਼ੀ ਨੂੰ ਪੜ੍ਹਣ, ਬੋਲਣ, ਲਿਖਣ, ਜਾਂ ਸਮਝਣ ਦੀ ਸੀਮਿਤ ਯੋਗਤਾ ਹੈ।

b) **ਦੁ-ਭਾਸ਼ੀ ਵਿਅਕਤੀ**: ਜਿਹੜੇ ਵਿਅਕਤੀਆਂ ਦਾ ਦੋ ਭਾਸ਼ਾਵਾਂ ਵਿੱਚ ਪ੍ਰਵਾਹ ਹੁੰਦਾ ਹੈ ਅਤੇ ਦੋਹਾਂ ਵਿੱਚੋਂ ਕਿਸੇ ਵੀ ਭਾਸ਼ਾ ਵਿੱਚ ਕੰਮ ਦੀ ਥਾਂ 'ਤੇ ਕਾਰੋਬਾਰ ਚਲਾਉਣ ਦੇ ਯੋਗ ਹੁੰਦੇ ਹਨ। ਇਸਦਾ ਇੱਕ ਤੋਂ ਵੱਧ ਭਾਸ਼ਾ ਵਿੱਚ ਨਿਪੁੰਨਤਾ ਤੋਂ ਅੰਤਰ ਦਿਖਾਉਣਾ ਹੁੰਦਾ ਹੈ। ਉਦਾਹਰਣ ਲਈ, ਜਿਹੜਾ ਵਿਅਕਤੀ ਕਿਸੇ ਭਾਸ਼ਾ ਵਿੱਚ ਨਿਪੁੰਨ ਹੁੰਦਾ ਹੈ, ਆਪਣੀ ਭਾਸ਼ਾ ਵਿੱਚ LEP ਵਿਅਕਤੀ ਨੂੰ ਨਮਸਕਾਰ ਕਰਨ ਦੇ ਯੋਗ ਹੋ ਸਕਦਾ ਜਾਂ ਸਕਦੀ ਹੈ, ਪਰ ਉਸ ਭਾਸ਼ਾ ਵਿੱਚ ਏਜੰਸੀ ਦਾ ਕਾਰੋਬਾਰ ਨਹੀਂ ਚਲਾ ਸਕਦਾ ਜਾਂ ਸਕਦੀ। ਵਿਆਖਿਆ ਅਤੇ ਅਨੁਵਾਦ ਲਈ ਇਹ ਲੋੜ ਹੁੰਦੀ ਹੈ ਕਿ ਦੁਭਾਸ਼ੀਏ ਦਾ ਦੋ ਭਾਸ਼ਾਵਾਂ ਵਿੱਚ ਪ੍ਰਵਾਹ ਹੋਵੇ, ਅਤੇ ਹੇਠਾਂ (c) ਵਿੱਚ ਵਰਣਨ ਮੁਤਾਬਕ ਵਾਧੂ ਵਿਸ਼ੇਸ਼ ਗੁਣਾਂ ਦੀ ਲੋੜ ਵੀ ਹੁੰਦੀ ਹੈ।

c) **ਵਿਆਖਿਆ ਅਤੇ ਅਨੁਵਾਦ**: ਵਿਆਖਿਆ *ਮੌਖਿਕ* ਸੰਚਾਰ ਨੂੰ ਸ਼ਾਮਲ ਕਰਦੀ ਹੈ। ਅਨੁਵਾਦ *ਲਿਖਤ* ਸੰਚਾਰ ਨੂੰ ਸ਼ਾਮਲ ਕਰਦਾ ਹੈ। ਵਿਆਖਿਆ ਇੱਕ ਭਾਸ਼ਾ ਤੋਂ ਦੂਜੀ ਭਾਸ਼ਾ ਵਿੱਚ ਅਰਥ ਦੇ ਤੁਰੰਤ ਸੰਚਾਰ ਨੂੰ ਸ਼ਾਮਲ ਕਰਦੀ ਹੈ। ਇੱਕ ਦੁਭਾਸ਼ੀਆ ਮੌਖਿਕ ਤੌਰ 'ਤੇ ਮਤਲਬ ਸਮਝਾਉਂਦਾ ਹੈ, ਜਿਸ ਦੇ ਨਤੀਜੇ ਵਜੋਂ, ਵਿਆਖਿਆ ਵਾਸਤੇ ਅਨੁਵਾਦ ਲਈ ਲੋੜੀਂਦੇ ਗੁਣਾਂ ਤੋਂ ਵੱਖਰੇ ਗੁਣਾਂ ਦੀ ਲੋੜ ਹੁੰਦੀ ਹੈ। ਵਿਆਖਿਆ ਕਰਨਾ ਇੱਕ ਜਟਿਲ ਕੰਮ ਹੈ, ਜੋ ਭਾਸ਼ਾ ਦੀ ਸਮਰੱਥਾ ਤੋਂ ਪਰੇ ਕਈ ਯੋਗਤਾਵਾਂ ਨੂੰ ਮਿਲਾਉਂਦਾ ਹੈ, ਤਾਂ ਜੋ ਦਿੱਤੀ ਗਈ ਸੈਟਿੰਗ ਵਿੱਚ ਪ੍ਰਭਾਵਸ਼ਾਲੀ ਪੇਸ਼ੇਵਰ ਵਿਆਖਿਆ ਪ੍ਰਦਾਨ ਕਰਨਾ ਯੋਗ ਬਣਾਇਆ ਜਾ ਸਕੇ। ਉਪਭੋਗਤਾ ਦੇ ਨਜ਼ਰੀਏ ਤੋਂ, ਸਫਲ ਵਿਆਖਿਆ ਉਹੀ ਹੁੰਦੀ ਹੈ ਜੋ ਸਰੋਤ ਭਾਸ਼ਾ ਦੇ ਅਰਥ ਨੂੰ ਮੌਖਿਕ ਤੌਰ 'ਤੇ ਵਫਾਦਾਰੀ ਅਤੇ ਸਟੀਕਤਾ ਨਾਲ ਪ੍ਰਦਾਨ ਕਰਦੀ ਹੈ, ਸਰੋਤ ਸੁਨੇਹੇ ਦੀ ਸ਼ੈਲੀ, ਰਜਿਸਟਰ, ਅਤੇ ਸੱਭਿਆਚਾਰਕ ਸੰਦਰਭ ਨੂੰ ਦੁਭਾਸ਼ੀਏ ਵਲੋਂ ਕਿਸੇ ਭੁੱਲਾਂ, ਵਾਧਿਆਂ, ਜਾਂ ਸਜਾਵਟ ਦੇ ਬਿਨਾਂ ਦਰਸਾਉਂਦੀ ਹੈ।

ਪੇਸ਼ੇਵਰ ਦੁਭਾਸ਼ੀਏ ਵਿਸ਼ੇਸ਼ ਆਚਾਰ ਨਿਯਮਾਂ ਦੇ ਅਧੀਨ ਹੁੰਦੇ ਹਨ ਅਤੇ ਵਿਆਖਿਆਤਮਕ ਗੁਣਾਂ, ਆਚਾਰਾਂ, ਅਤੇ ਵਿਸ਼ਾ-ਵਸਤੂ ਦੀ ਭਾਸ਼ਾ ਵਿੱਚ ਸਿੱਖਲਾਈ-ਪ੍ਰਾਪਤ ਹੋਣੇ ਚਾਹੀਦੇ ਹਨ।

ਦੋਭਾਸ਼ੀਏ ਸਰੀਰਕ ਤੌਰ 'ਤੇ ਮੌਜੂਦ ਹੋ ਸਕਦੇ ਹਨ, ਜਾਂ ਢੁਕਵੇਂ ਹਾਲਾਤਾਂ ਵਿੱਚ, ਵੀਡਿਓ-ਕਾਨਫਰੈਂਸ ਜਾਂ ਟੈਲੀਫ਼ੋਨ ਦੇ ਦੁਆਰਾ ਨਜ਼ਰ ਆ ਸਕਦੇ ਹਨ। ਜਦੋਂ ਵੀਡਿਓ-ਕਾਨਫਰੈਂਸ ਜਾਂ ਟੈਲੀਫ਼ੋਨ ਦੁਆਰਾ ਵਿਆਖਿਆ ਵਰਤੀ ਜਾਂਦੀ ਹੈ, ਤਾਂ ਵਿਕਲਪਾਂ ਵਿੱਚ ਗਿਆਤ ਯੋਗਤਾਵਾਂ ਵਾਲੇ ਕਿਸੇ ਵਿਸ਼ੇਸ਼ ਪੇਸ਼ੇਵਰ ਦੁਭਾਸ਼ੀਏ ਦੇ ਨਾਲ ਸਿੱਧੇ ਤੌਰ 'ਤੇ ਸੰਪਰਕ ਬਣਾਉਣਾ, ਜਾਂ ਅਜਿਹੀ ਕੰਪਨੀ ਨੂੰ ਵਰਤਣਾ ਸ਼ਾਮਲ ਹੁੰਦਾ ਹੈ ਜੋ ਟੈਲੀਫ਼ੋਨ ਦੁਆਰਾ ਵਿਆਖਿਆ ਸੇਵਾਵਾਂ ਪੇਸ਼ ਕਰਦੀ ਹੈ ਅਤੇ ਜਿਸ ਕੋਲ ਗੁਣਵੱਤਾ ਨਿਯੰਤਰਣ ਅਤੇ ਗੋਪਨੀਯਤਾ ਸੁਰੱਖਿਆ-ਉਪਾਅ ਸਥਾਪਿਤ ਹੁੰਦੇ ਹਨ।

ਜੇ ਦੁਭਾਸ਼ੀਏ ਕਰਮਚਾਰੀਆਂ ਨੂੰ ਵਿਆਖਿਆ ਜਾਂ ਅਨੁਵਾਦ ਕਰਨ ਲਈ ਕਿਹਾ ਜਾਂਦਾ ਹੈ, ਤਾਂ ਕਰਮਚਾਰੀ ਅਜਿਹਾ ਕਰਨ ਦੇ ਯੋਗ ਹੋਣੇ ਚਾਹੀਦੇ ਹਨ। ਯੋਗਤਾ ਦਾ ਆਕਲਨ, ਦੁਭਾਈਏ ਦੇ ਆਚਾਰਾਂ ਅਤੇ ਮਿਆਰਾਂ ਉੱਤੇ ਸਿੱਖਲਾਈ ਅਤੇ ਸਪਸ਼ਟ ਪਾਲਿਸੀਆਂ, ਜਿਵੇਂ ਹੇਠਾਂ ਨੋਟ ਕੀਤਾ ਗਿਆ ਹੈ, ਜੋ ਦੁਭਾਸ਼ੀਆ ਕਰਮਚਾਰੀਆਂ, ਜਾਂ ਕੰਟ੍ਰੈਕਟ ਦੁਭਾਸ਼ੀਏ ਅਤੇ ਅਨੁਵਾਦਕਾਂ ਦੀ ਢੁਕਵੀਂ ਵਰਤੋਂ ਨੂੰ ਬਿਆਨ ਕਰਦੇ ਹਨ, ਸੋਮਿਆਂ ਦੀ ਗੁਣਵੱਤਾ ਅਤੇ ਪ੍ਰਭਾਵਸ਼ਾਲੀ ਵਰਤੋਂ ਨੂੰ ਯਕੀਨੀ ਬਣਾਉਣ ਵਿੱਚ ਮਦਦ ਕਰਨਗੇ।

d) **ਸਾਰਥਕ ਪਹੁੰਚ**: ਭਾਸ਼ਾ ਸਹਿਯੋਗ, ਜਿਸਦੇ ਨਤੀਜੇ ਵਜੋਂ LEP ਵਿਅਕਤੀਆਂ ਨੂੰ ਬਿਨਾਂ ਲਾਗਤ ਦੇ ਸਟੀਕ, ਸਮੇਂ ਸਿਰ, ਅਤੇ ਪ੍ਰਭਾਵਸ਼ਾਲੀ ਸੰਚਾਰ ਮਿਲਦਾ ਹੈ।

# ਪਾਲਿਸੀ

CBP DHS ਲੈਂਗਵੇਜ ਐਕਸੈਸ ਪਲੈਨ (Language Access Plan) (28 ਫਰਵਰੀ, 2012) ਵਿੱਚ ਲੈਂਗਵੇਜ ਐਕਸੈਸ ਪਾਲਿਸੀ ਨੂੰ ਅਪਣਾਉਂਦਾ ਹੈ। CBP ਐਗਜ਼ੀਕਿਉਟਿਵ ਆਰਡਰ 13166 ਦੁਆਰਾ ਸਥਾਪਿਤ ਕੀਤੇ ਦਿਸ਼ਾ-ਨਿਰਦੇਸ਼ਾਂ, ਡਿਪਾਰਟਮੈਂਟ ਔਫ ਜਸਟਿਸ (Department of Justice) (DOJ), DHS ਪ੍ਰਾਪਤਕਰਤਾ ਨਿਰਦੇਸ਼ਨ ਦਸਤਾਵੇਜ਼ਾਂ, ਅਤੇ DHS ਲੈਂਗਵੇਜ ਐਕਸੈਸ ਪਲੈਨ (Language Access Plan) (LAP ਪਲੈਨ) ਦੇ ਅਨੁਰੂਪ, CBP ਦੇ ਮਿਸ਼ਨ ਦਾ ਸਮਰਥਨ ਦੇਣ ਲਈ ਆਪਣੇ ਸੰਚਾਲਣਾਂ, ਸੇਵਾਵਾਂ, ਅਤੇ ਹੋਰ ਸੰਚਾਲਿਤ ਗਤੀਵਿਧੀਆਂ ਅਤੇ ਪ੍ਰੋਗਰਾਮਾਂ ਵਿੱਚ ਅੰਗਰੇਜ਼ੀ ਦੀ ਸੀਮਿਤ ਨਿਪੁੰਨਤਾ ਵਾਲੇ ਵਿਅਕਤੀਆਂ ਨੂੰ ਸਾਰਥਕ ਪਹੁੰਚ ਪ੍ਰਦਾਨ ਕਰਨ ਦੀਆਂ ਮੁਨਾਸਿਬ ਕੋਸ਼ਿਸ਼ਾਂ ਕਰਦਾ ਹੈ।

# ਪਿਛੋਕੜ

11 ਅਗਸਤ, 2000 ਨੂੰ, ਰਾਸ਼ਟਰਪਤੀ ਕਲਿੰਟਨ ਨੇ ਐਗਜ਼ੀਕਿਉਟਿਵ ਆਰਡਰ 13166 ਜਾਰੀ ਕੀਤਾ, ਜਿਸ ਲਈ ਹਰ ਸੰਘੀ ਏਜੰਸੀ ਨੂੰ "ਆਪਣੇ ਯੋਗ LEP ਵਿਅਕਤੀਆਂ ਦੁਆਰਾ ਆਪਣੇ ਸੰਘੀ ਤੌਰ 'ਤੇ ਸੰਚਾਲਿਤ ਕੀਤੇ ਪ੍ਰੋਗਰਾਮਾਂ ਅਤੇ ਗਤੀਵਿਧੀਆਂ ਤੱਕ ਪਹੁੰਚ ਨੂੰ ਸੁਧਾਰਨ ਲਈ ਯੋਜਨਾ ਬਣਾਉਣ" ਦੀ ਲੋੜ ਹੈ ਅਤੇ ਇਹ ਲੋੜ ਹੈ ਕਿ ਹਰ ਯੋਜਨਾ "ਅਜਿਹੇ ਕਦਮਾਂ ਨੂੰ ਸ਼ਾਮਲ ਕਰੇ ਜੋ ਏਜੰਸੀ ਇਹ ਯਕੀਨੀ ਬਣਾਉਣ ਲਈ ਪੁੱਟੇਗੀ ਕਿ ਯੋਗ LEP ਵਿਅਕਤੀ ਏਜੰਸੀ ਦੇ ਪ੍ਰੋਗਰਾਮਾਂ ਅਤੇ ਗਤੀਵਿਧੀਆਂ ਤੱਕ ਸਾਰਥਕ ਤਰੀਕੇ ਨਾਲ ਪਹੁੰਚ ਸਕਦੇ ਹਨ।" ਸੰਘੀ ਵਿੱਤੀ ਸਹਾਇਤਾ ਪ੍ਰਦਾਨ ਕਰਨ ਵਾਲੀ ਹਰ ਏਜੰਸੀ ਲਈ ਇਹ ਲੋੜ ਵੀ ਹੈ ਕਿ "ਆਪਣੇ ਪ੍ਰਾਪਤਕਰਤਾਵਾਂ ਲਈ ਵਿਸ਼ੇਸ਼ ਤੌਰ 'ਤੇ ਤਿਆਰ ਕੀਤੇ ਟਾਈਟਲ VI ਨਿਰਦੇਸ਼ਨ ਦਾ ਖਾਕਾ ਬਣਾਉਣ ਜੋ ਡਿਪਾਰਟਮੈਂਟ ਔਫ ਜਸਟਿਸ (Department of Justice) ਦੁਆਰਾ ਜਾਰੀ ਕੀਤੇ LEP ਨਿਰਦੇਸ਼ਨ ਦੇ ਅਨੁਕੂਲ ਹੈ।"

ਹਰ ਏਜੰਸੀ ਦਾ ਪਲੈਨ DOJ ਦੁਆਰਾ ਜਾਰੀ ਕੀਤੇ ਗਏ LEP ਨਿਰਦੇਸ਼ਨ ਵਿੱਚ ਤੈਅ ਕੀਤੇ ਮਿਆਰਾਂ ਦੇ ਅਨੁਰੂਪ ਹੋਣਾ ਚਾਹੀਦਾ ਹੈ, ਜਿਸ ਦਾ ਸਿਰਲੇਖ ਹੈ *ਲਿਮਿਟੇਡ ਇੰਗਲਿਸ਼ ਪ੍ਰੋਫੀਸ਼ਿਏਂਟ ਪਰਸਨਜ਼ ਨੂੰ ਪ੍ਰਭਾਵਿਤ ਕਰ ਰਹੇ ਰਾਸ਼ਟਰੀ ਮੂਲ ਦੇ ਪੱਖਪਾਤ ਦੇ ਖਿਲਾਫ਼ ਟਾਈਟਲ VI ਵਿਰੋਧ ਬਾਰੇ ਸੰਘੀ ਵਿੱਤੀ ਸਹਿਯੋਗ ਪ੍ਰਾਪਤਕਰਤਾਵਾਂ ਲਈ ਨਿਰਦੇਸ਼ਨ।* ਗੌਰ ਕਰਨ-ਯੋਗ ਗੱਲ ਇਹ ਹੈ ਕਿ ਇਹ ਨਿਰਦੇਸ਼ਨ LEP ਵਿਅਕਤੀਆਂ ਦੀਆਂ ਭਾਸ਼ਾ ਸਹਿਯੋਗ ਜ਼ਰੂਰਤਾਂ ਦੀ ਪਛਾਣ ਕਰਨ ਅਤੇ ਵਿਆਖਿਆ ਕਰਨ ਲਈ ਚਾਰ-ਕਾਰਕ ਦੇ ਵਿਸ਼ਲੇਸ਼ਣ ਨੂੰ ਸ਼ਾਮਲ ਕਰਦਾ ਹੈ। ਇਹ ਕਾਰਕ ਹਨ:

1) LEP ਵਿਅਕਤੀਆਂ ਦੀ ਸੰਖਿਆ ਜਾਂ ਅਨੁਪਾਦ, ਜੋ ਪੇਸ਼ ਕੀਤੇ ਜਾਣ ਜਾਂ ਸਾਮ੍ਹਣਾ ਕੀਤੇ ਜਾਣ ਦੇ ਯੋਗ ਹੁੰਦੇ ਹਨ;
2) ਵਾਰੰਵਾਰਤਾ, ਜਿਸ ਦੇ ਨਾਲ LEP ਵਿਅਕਤੀ ਪ੍ਰੋਗਰਾਮ ਦੇ ਸੰਪਰਕ ਵਿੱਚ ਆਉਂਦੇ ਹਨ;
3) ਪ੍ਰੋਗਰਾਮ, ਗਤੀਵਿਧੀ, ਜਾਂ ਪ੍ਰੋਗਰਾਮ ਦੁਆਰਾ ਪ੍ਰਦਾਨ ਕੀਤੀ ਸੇਵਾ ਦੀ ਕਿਸਮ ਅਤੇ ਮਹੱਤਵ; ਅਤੇ
4) ਉਪਲਬਧ ਸੋਮੇ ਅਤੇ ਲਾਗਤਾਂ।

2008 ਵਿੱਚ, CBP ਨੇ ਐਗਜ਼ੀਕਿਉਟਿਵ ਆਰਡਰ 13166 ਅਤੇ DOJ ਦੇ LEP ਨਿਰਦੇਸ਼ਨ ਅਤੇ ਲਗਤਾਰ ਕੋਸ਼ਿਸ਼ਾਂ ਦੇ ਆਧਾਰ ਉੱਤੇ LEP ਵਿਅਕਤੀਆਂ ਨੂੰ ਇਸ ਦੀਆਂ ਸੇਵਾਵਾਂ ਤੱਕ ਸਾਰਥਕ ਪਹੁੰਚ ਦੇਣ ਲਈ LAP ਨੂੰ ਵਿਕਸਿਤ ਕੀਤਾ। 2008 LAP ਨੇ CBP ਦੇ ਫੋਰਨ ਲੈਂਗਵੇਜ ਅਵਾਰਡ ਪ੍ਰੋਗਰਾਮਾਂ ਨੂੰ ਉਜਾਗਰ ਕੀਤਾ, ਜੋ ਅਜਿਹੇ ਵਿਸ਼ੇਸ਼ CBP ਕਰਮਚਾਰੀਆਂ ਲਈ 5% ਤੱਕ ਦੀ ਬੁਨਿਆਦੀ ਤਨਖਾਹ ਦਾ ਨਕਦ ਇਨਾਮ ਪ੍ਰਦਾਨ ਕਰਦਾ ਹੈ, ਜੋ ਕਿਸੇ ਵਿਦੇਸ਼ੀ ਭਾਸ਼ਾ ਵਿੱਚ ਨਿਪੁੰਨ ਹੁੰਦੇ ਹਨ ਅਤੇ ਆਪਣੀ ਬੁਨਿਆਦੀ ਕੰਮ ਸਮਾਂ-ਸੂਚੀਆਂ ਦੀ 10% ਦੀ ਨਿਊਨਤਮ ਵਰਤੋਂ ਜ਼ਰੂਰਤ ਨੂੰ, ਅਤੇ ਬਾਰਡਰ ਪੈਟਰੋਲ ਲੈਂਗਵੇਜ ਟ੍ਰੇਨਿੰਗ ਨੂੰ ਪੂਰਾ ਕਰਦੇ ਹਨ, ਜਿਸ ਵਿੱਚ ਕਾਰਜ ਆਧਾਰਿਤ ਭਾਸ਼ਾ ਸਿੱਖਿਆ ਪ੍ਰੋਗਰਾਮ ਸ਼ਾਮਲ ਹੁੰਦਾ ਹੈ ਜੋ ਏਜੰਟਾਂ ਨੂੰ ਜਟਿਲ ਬਾਰਡਰ ਪੈਟਰੋਲ ਵਿਸ਼ੇਸ਼ ਕਾਰਜਾਂ ਨੂੰ ਪੂਰਾ ਕਰਦੇ ਸਮੇਂ ਸਪੇਨੀ ਭਾਸ਼ਾ ਨੂੰ ਨਿਪੁੰਨਤਾ ਨਾਲ ਵਰਤਣ ਦੇ ਯੋਗ ਬਣਾਉਂਦਾ ਹੈ। ਬਾਰਡਰ ਪੈਟਰੋਲ ਅਕੈਡੇਮੀ 'ਤੇ ਪਹੁੰਚਣ ਉੱਤੇ, ਸਿੱਖਲਾਈ ਪ੍ਰਾਪਤ ਕਰਨ ਵਾਲਿਆਂ ਦੀ ਸਪੇਨੀ ਭਾਸ਼ਾ ਦੀ ਉਹਨਾਂ ਦੀ ਨਿਪੁੰਨਤਾ ਉੱਤੇ ਜਾਂਚ ਕੀਤੀ ਜਾਂਦੀ ਹੈ। ਸਥਾਪਿਤ ਕੀਤੇ ਬੈਂਚਮਾਰਕ ਤੋਂ ਥੱਲੇ ਸਕੋਰ ਕਰਨ ਵਾਲਿਆਂ ਨੂੰ ਅੱਠ-ਹਫਤਿਆਂ ਦਾ ਸਪੇਨੀ ਭਾਸ਼ਾ ਸਿੱਖਲਾਈ ਪ੍ਰੋਗਰਾਮ ਸਪੁਰਦ ਕੀਤਾ ਜਾਂਦਾ ਹੈ ਜੋ ਬੇਸਿਕ ਪ੍ਰੋਗਰਾਮ ਦੀ ਸਫਲ ਸਮਾਪਤੀ ਤੋਂ ਬਾਅਤ ਸ਼ੁਰੂ ਹੁੰਦਾ ਹੈ। ਜਿਹੜੇ ਸਿੱਖਲਾਈ ਪ੍ਰਾਪਤਕਤਾ ਭਾਸ਼ਾ ਦੀ ਨਿਪੁੰਨਤਾ ਦਿਖਾਉਂਦੇ ਹਨ, ਸਿੱਧਾ ਆਪਣੇ ਡਿਊਟੀ ਸਟੇਸ਼ਨਾਂ ਨੂੰ ਰਿਪੋਰਟ ਕਰਦੇ ਹਨ ਅਤੇ ਪੋਸਟ ਅਕੈਡੇਮੀ ਟ੍ਰੇਨਿੰਗ ਸ਼ੁਰੂ ਕਰਦੇ ਹਨ।

ਜੂਨ 2010 ਵਿੱਚ, ਗਵਰਨਮੈਂਟ ਅਕਾਊਂਟੇਬਿਲਿਟੀ ਔਫਿਸ (Government Accountability Office) (GAO) ਨੇ ਇੱਕ ਰਿਪੋਰਟ ਪ੍ਰਕਾਸ਼ਿਤ ਕੀਤੀ, ਜਿਸ ਦਾ ਸਿਰਲੇਖ ਇਹ ਹੈ "*DHS ਨੂੰ ਆਪਣੀਆਂ ਵਿਦੇਸ਼ੀ ਭਾਸ਼ਾ ਦੀਆਂ ਜ਼ਰੂਰਤਾਂ ਅਤੇ ਸਮਰੱਥਾਵਾਂ ਦਾ ਵਿਆਪਕ ਤੌਰ 'ਤੇ ਆਕਲਨ ਕਰਨ ਦੀ ਅਤੇ ਕਮੀਆਂ ਨੂੰ ਪਛਾਣਨ ਦੀ ਲੋੜ ਹੁੰਦੀ ਹੈ,*" (GAO-10-714) (22 ਜੂਨ, 2010)। ਇਸ ਰਿਪੋਰਟ ਵਿੱਚ, GAO ਨੂੰ ਪਤਾ ਲੱਗਿਆ ਕਿ DHS ਨੇ ਆਪਣੇ LEP ਪ੍ਰੋਗਰਾਮਾਂ ਦੇ ਬਾਰੇ ਕਈ ਚੁਣੌਤੀਆਂ ਦਾ ਸਾਮ੍ਹਣਾ ਕੀਤਾ।[1] GAO 10-714 ਵੱਲ ਪ੍ਰਤੀਕਿਰਿਆ ਵਿੱਚ, DHS ਨੇ ਰਿਪੋਰਟ ਦੇ ਅੰਦਰ ਹਵਾਲਾ ਦਿੱਤੀਆਂ ਕਮੀਆਂ ਨੂੰ ਸੁਲਝਾਉਣ ਲਈ ਜੋਏਂਟ ਲੈਂਗਵੇਜ ਟਾਸਕ ਫੋਰਸ (JLTF) ਦਾ ਨਿਰਮਾਣ ਕੀਤਾ/ JLTF ਦੀ ਇੱਕ ਉਪ-ਕਮੇਟੀ, ਜਿਸਦੀ ਪ੍ਰਧਾਨਗੀ ਸਿਵਿਲ ਰਾਈਟਸ ਐਂਡ ਸਿਵਿਲ ਲਿਬਰਟੀਜ਼ (CRCL) ਲਈ DHS ਔਫਿਸ ਦੁਆਰਾ ਕੀਤੀ ਗਈ ਸੀ, ਨੇ DHS ਲੈਂਗਵੇਜ ਐਕਸੈਸ ਪਲੈਨ ਲਈ (Language Access Plan) ਇੱਕ ਖਾਕਾ ਵਿਕਸਿਤ ਕੀਤਾ। JLTF ਦਾ ਕੰਮ ਸਿਰੇ ਚੜ੍ਹਿਆ ਅਤੇ CRCL ਨੇ EO 13166 ਦੀਆਂ ਜ਼ਰੂਰਤਾਂ ਨੂੰ ਲਾਗੂ ਕਰਨ ਲਈ ਆਪਣੇ ਪਦ-ਅਧਿਕਾਰ ਦੇ ਅਨੁਸਾਰ ਪਲੈਨ ਦਾ ਵਿਕਾਸ ਜਾਰੀ ਰੱਖਿਆ, ਜਿਸ ਵਿੱਚ ਸਾਰੀਆਂ ਅੰਗਿਕ ਏਜੰਸੀਆਂ ਨੂੰ ਤਕਨੀਕੀ ਸਹਾਇਤਾ ਪ੍ਰਦਾਨ ਕਰਨਾ ਸ਼ਾਮਲ ਸੀ। ਗੌਰ ਕਰਨ-ਯੋਗ ਗੱਲ ਇਹ ਹੈ ਕਿ ਵਿੱਤੀ ਸਾਲ 2010 ਵਿੱਚ, JLTF ਨੇ ਇੱਕ ਸਵੈ-ਆਕਲਨ ਸਰਵੇਖਣ ਵਿਕਸਿਤ ਕੀਤਾ, ਜੋ ਉਹਨਾਂ ਦੀਆਂ ਭਾਸ਼ਾ ਜ਼ਰੂਰਤਾਂ ਅਤੇ ਸਮਰੱਥਾਵਾਂ ਦਾ ਆਕਲਨ ਕਰਨ ਵਿੱਚ ਅੰਸ਼ਾਂ ਦੀ ਮਦਦ ਕਰਨ ਲਈ ਹਰ DHS ਏਜੰਸੀ ਨੂੰ ਵਿਤਰਿਤ ਕੀਤਾ ਗਿਆ ਸੀ।

## CBP ਲੈਂਗਵੇਜ ਐਕਸੈਸ ਪਲੈਨ (Language Access Plan)

ਵਿੱਤੀ ਸਾਲ 2011 ਵਿੱਚ, DHS ਨੇ ਆਪਣੇ ਪਲੈਨ ਨੂੰ ਲਿਖਣ ਲਈ ਵਿੱਤੀ ਸਾਲ 2010 ਵਿੱਚ ਆਪਣੇ ਵਲੋਂ ਸਾਰੇ ਅੰਸ਼ਾਂ ਨੂੰ ਵੰਡੇ ਗਏ ਸਵੈ-ਆਕਲਨ ਸਰਵੇਖਣ ਦੇ ਨਤੀਜੇ ਅਤੇ DOJ ਦੇ ਚਾਰ-ਕਾਰਕ ਵਿਸ਼ਲੇਸ਼ਣ ਦੀ ਵਰਤੋਂ ਕੀਤੀ। DHS ਦੇ LAP ਨੇ ਮੰਗ ਕੀਤੀ ਕਿ ਹਰ ਦਫ਼ਤਰ ਅਤੇ ਕੰਪੋਨੈਂਟ LAP ਵਿੱਚ ਘੱਟੋ-ਘੱਟ, 14 ਤੱਤ ਸ਼ਾਮਲ ਹੋਣ। CBP ਦੇ LAP ਵਿੱਚ ਇਹ ਸਾਰੇ 14 ਤੱਤ ਸ਼ਾਮਲ ਹੁੰਦੇ ਹਨ, ਜਦਕਿ CBP ਦੇ LEP ਉਦੇਸ਼ਾਂ ਨੂੰ ਪੂਰਾ ਕਰਨ ਲਈ ਕੂਟਨੀਤਕ ਤੌਰ 'ਤੇ ਫਾਇਦਾ ਦੇ ਰਹੇ ਟੇਕਨੋਲੋਜੀ ਐਸੇਟਾਂ ਬਾਰੇ ਇੱਕ ਵਾਧੂ ਤੱਤ ਸ਼ਾਮਲ ਕੀਤਾ ਜਾਂਦਾ ਹੈ। CBP ਦਾ LAP ਇਹਨਾਂ ਤੱਤਾਂ ਨੂੰ ਗਿਣਦਾ ਅਤੇ ਵਰਣਨ ਕਰਦਾ ਹੈ ਕਿ ਇਸ ਸਮੇਂ 'ਤੇ CBP ਹਰ ਤੱਤ ਦੀ ਵਿਆਖਿਆ ਕਿਵੇਂ ਕਰ ਰਿਹਾ ਹੈ ਅਤੇ ਭਵਿੱਖ ਵਿੱਚ ਹਰ ਤੱਤ ਦੀ ਵਿਆਖਿਆ ਕਿਵੇਂ ਕੀਤੀ ਜਾਵੇਗੀ।

**ਤੱਤ 1) ਜ਼ਿੰਮੇਵਾਰ ਸਟਾਫ਼:** ਕੰਪੋਨੈਂਟ ਲਈ ਇੱਕ ਪ੍ਰਮੁੱਖ LEP ਕੋਆਰਡੀਨੇਟਰ ਨੂੰ ਸੂਚੀਬੱਧ ਕਰਨ ਦੇ ਅਲਾਵਾ, ਸੀਨੀਅਰ ਮੈਨੇਜਮੈਂਟ ਕਰਮਚਾਰੀਆਂ, ਵਰਕ ਗਰੁੱਪ, ਕਮੇਟੀ, ਜਾਂ ਹੋਰ ਕਰਮਚਾਰੀਆਂ ਦੀ ਪਛਾਣ ਕਰੋ ਜਿਹਨਾਂ ਕੋਲ ਦਫ਼ਤਰ ਜਾਂ ਕੰਪੋਨੈਂਟ LAP ਨੂੰ ਵਿਕਸਿਤ ਕਰਨ ਅਤੇ ਸੁਧਾਰਨ ਦੇ ਨਾਲ-ਨਾਲ ਸੰਚਾਲਣ ਕਾਰਜਵਿਧੀਆਂ ਨੂੰ ਸਥਾਪਿਤ ਅਤੇ ਲਾਗੂ ਕਰਨ ਲਈ ਪਦ-ਅਧਿਕਾਰ ਅਤੇ ਜ਼ਿੰਮੇਵਾਰੀ ਹੋਵੇਗੀ।

**CBP ਅਨੁਪਾਲਣ ਕਾਰਵਾਈਆਂ:**

- ਪ੍ਰਾਈਵੇਸੀ ਐਂਡ ਡਾਇਵਰਸਿਟੀ ਔਫਿਸ (Privacy and Diversity Office) (PDO) ਦੇ ਐਗਜ਼ੀਕਿਉਟਿਵ ਡਾਈਰੈਕਟਰ CBP ਲਈ LEP ਕੋਆਰਡੀਨੇਟਰ ਹਨ।
- CBP ਪ੍ਰੋਗਰਾਮ ਦੇ ਹਰ ਦਫ਼ਤਰ ਤੋਂ ਸਦੱਸਾਂ ਦੇ ਬਣਾਏ ਗਏ ਇੱਕ ਵਰਕ ਗਰੁੱਪ ਨੂੰ ਵਿੱਤੀ ਸਾਲ 2008 ਪਲੈਨ ਨੂੰ ਵਿਕਸਿਤ ਅਤੇ ਸੰਸ਼ੋਧਿਤ ਕਰਨ ਲਈ ਇਕੱਤਰ ਕੀਤਾ ਗਿਆ ਸੀ।

[1] GAO ਨੂੰ DHS ਵਿਖੇ ਵਿਦੇਸ਼ੀ ਭਾਸ਼ਾ ਦੀਆਂ ਸਮਰੱਥਾਵਾਂ ਦਾ ਅਧਿਐਨ ਕਰਨ ਲਈ ਕਿਹਾ ਗਿਆ ਸੀ। GAO ਨੂੰ ਪਤਾ ਲੱਗਿਆ ਕਿ DHS ਦੀਆਂ ਕਈ ਕਿਸਮ ਦੀਆਂ ਜ਼ਿੰਮੇਵਾਰੀਆਂ ਹਨ, ਜੋ ਵਿਦੇਸ਼ੀ ਭਾਸ਼ਾ ਦੀਆਂ ਸਮਰੱਥਾਵਾਂ ਨੂੰ ਵਰਤਦੀਆਂ ਹਨ, ਜਿਸ ਵਿੱਚ ਅੰਤਰਰਾਸ਼ਟਰੀ ਅਪਰਾਧਕ ਗਤੀਵਿਧੀ ਦੀ ਪੜਤਾਲ ਕਤਰਨ ਅਤੇ ਯੂ.ਐਸ. ਪੋਰਟਸ ਔਫ ਐਂਟ੍ਰੀ 'ਤੇ ਕਰਮਚਾਰੀਆਂ ਨੂੰ ਨਿਯੁਕਤ ਕਰਨਾ ਹੈ। GAO ਦੇ ਵਿਸ਼ਲੇਸ਼ਣ ਨੇ ਆਪਣੇ ਤਿੰਨ ਸਭ ਤੋਂ ਵੱਡੇ ਅੰਗਾਂ ਵਿੱਚ DHS ਦੁਆਰਾ ਕੀਤੀਆਂ ਕਾਰਵਾਈਆਂ ਉੱਤੇ ਫੋਕਸ ਕੀਤਾ - ਯੂ.ਐਸ. ਕੋਸਟ ਗਾਰਡ, ਯੂ.ਐਸ. ਕਸਟਮਸ ਐਂਡ ਬਾਰਡਰ ਪ੍ਰੋਟੈਕਸ਼ਨ (U.S. Coast Guard, U.S. Customs and Border Protection) (CBP), ਅਤੇ ਯੂ.ਐਸ. ਇਮੀਗ੍ਰੇਸ਼ਨ ਐਂਡ ਕਸਟਮਸ ਏਨਫੋਰਸਮੈਂਟ (U.S. Immigration and Customs Enforcement) (ICE)। GAO ਰਿਪੋਰਟ ਨੇ ਉਸ ਹੱਦ ਤੱਕ ਵਿਆਖਿਆ ਕੀਤੀ, ਜਿਸ ਲਈ DHS ਨੇ (1) ਆਪਣੀਆਂ ਵਿਦੇਸ਼ੀ ਭਾਸ਼ਾ ਦੀਆਂ ਜ਼ਰੂਰਤਾਂ ਅਤੇ ਮੌਜੂਦਾ ਸਮਰੱਖਾਵਾਂ ਦਾ ਆਕਲਨ ਕੀਤਾ ਹੈ ਅਤੇ ਕਿਸੇ ਸੰਭਾਵੀ ਕਮੀਆਂ ਦੀ ਪਛਾਣ ਕੀਤੀ ਹੈ ਅਤੇ (2) ਸੰਭਾਵੀ ਵਿਦੇਸ਼ੀ ਭਾਸ਼ਾ ਕਮੀਆਂ ਦੀ ਵਿਆਖਿਆ ਕਰਨ ਲਈ ਵਿਦੇਸ਼ੀ ਭਾਸ਼ਾ ਦੇ ਪ੍ਰੋਗਰਾਮਾਂ ਅਤੇ ਗਤੀਵਿਧੀਆਂ ਦਾ ਵਿਕਾਸ ਕੀਤਾ ਹੈ। GAO ਰਿਪੋਰਟ ਨੇ ਪਤਾ ਲਗਾਇਆ ਕਿ DHS ਨੇ ਆਪਣੀਆਂ ਵਿਦੇਸ਼ੀ ਭਾਸ਼ਾ ਦੀਆਂ ਜ਼ਰੂਰਤਾਂ ਅਤੇ ਮੌਜੂਦਾ ਸਮਰੱਥਾਵਾਂ ਦਾ ਆਕਲਨ ਕਰਨ ਅਤੇ ਕਿਸੇ ਸੰਭਾਵੀ ਕਮੀਆਂ ਦੀ ਪਛਾਣ ਕਰਨ ਲਈ ਸੀਮਿਤ ਕਾਰਵਾਈਆਂ ਕੀਤੀਆਂ ਹਨ। ਉਦਾਹਰਨ ਲਈ, CBP ਦੇ ਆਕਲਨਾਂ ਨੇ ਪ੍ਰਮੁੱਖ ਤੌਰ 'ਤੇ ਸਪੇਨੀ ਭਾਸ਼ਾ ਜ਼ਰੂਰਤਾਂ ਉੱਤੇ ਖ਼ਾਸ ਧਿਆਨ ਦਿੱਤਾ ਹੈ। ਰਿਪੋਰਟ ਨੇ ਦਰਸਾਇਆ ਕਿ ਵਿਆਪਕ ਆਕਲਨ ਸੰਚਾਲਿਤ ਕਰਕੇ, DHS ਆਪਣੀਆਂ ਸਾਰੀਆਂ ਜ਼ਰੂਰਤਾਂ ਉੱਤੇ ਜਾਣਕਾਰੀ ਹਾਸਲ ਕਰਨ ਦੀ ਬੇਹਤਰ ਸਥਿਤੀ ਵਿੱਚ ਹੋਵੇਗਾ ਅਤੇ ਭਵਿੱਖੀ ਕੂਟਨੀਤਕ ਯੋਜਨਾਕਾਰੀ ਦੀ ਸੂਚਨਾ ਦੇਣ ਲਈ ਇਸ ਜਾਣਕਾਰੀ ਨੂੰ ਵਰਤ ਸਕੇਗਾ। DHS ਦੇ ਹਿੱਸਿਆਂ ਨੇ ਵਿਦੇਸ਼ੀ ਭਾਸ਼ਾ ਦੇ ਸਮਰੱਥ ਕਰਮਚਾਰੀਆਂ ਦੀਆਂ ਕਈ ਸੂਚੀਆਂ ਵਿਕਸਿਤ ਕੀਤੀਆਂ ਹਨ ਜੋ ਕੁਝ ਦਫ਼ਤਰਾਂ ਵਿੱਚ ਉਪਲਬਧ ਹਨ, ਪ੍ਰਮੁੱਖ ਤੌਰ 'ਤੇ ਜੋ ਪਾਤਰ ਕਰਮਚਾਰੀਆਂ ਲਈ ਕਿਸੇ ਵਿਦੇਸ਼ੀ ਭਾਸ਼ਾ ਦੇ ਅਵਾਰਡ ਪ੍ਰੋਗਰਾਮ ਨੂੰ ਸ਼ਾਮਲ ਕਰਦੇ ਹਨ। ਇਸ ਦੀਆਂ ਸਾਰੀਆਂ ਸਮਰੱਥਾਵਾਂ ਦੇ ਆਕਾਲਨ ਨੂੰ ਚਲਾਉਣਾ DHS ਨੂੰ ਆਪਣੇ ਸੋਮਿਆਂ ਦਾ ਪ੍ਰਬੰਧ ਕਰਨ ਦੀ ਬੇਹਤਰ ਸਥਿਤੀ ਵਿੱਚ ਰੱਖੇਗਾ। ਇਹ ਪ੍ਰੋਗਰਾਮ ਅਤੇ ਗਤੀਵਿਧੀਆਂ ਬਦਲ ਜਾਂਦੀਆਂ ਹਨ, ਜਿਵੇਂ-ਜਿਵੇਂ DHS ਦੀ ਕਮੀਆਂ ਦਾ ਸਮਾਧਾਨ ਕੱਢਣ ਲਈ ਇਹਨਾਂ ਨੂੰ ਵਰਤਣ ਦੀ ਯੋਗਤਾ ਬਦਲ ਜਾਂਦੀ ਹੈ। GAO ਨੇ ਸਿਫਾਰਿਸ਼ ਕੀਤੀ ਕਿ DHS ਵਿਆਪਕ ਤੌਰ 'ਤੇ ਆਪਣੀਆਂ ਵਿਦੇਸ਼ੀ ਭਾਸ਼ਾ ਜ਼ਰੂਰਤਾਂ ਅਤੇ ਸਮਰੱਥਾਵਾਂ ਦਾ ਆਕਲਨ ਕਰਦਾ ਅਤੇ ਸੰਭਾਵੀ ਕਮੀਆਂ ਦੀ ਪਛਾਣ ਕਰਦਾ ਹੈ, ਉਸ ਹੱਦ ਤੱਕ ਆਕਲਨ ਕਰਦਾ ਹੈ ਜਿਸ ਲਈ ਵਿਦੇਸ਼ੀ ਭਾਸ਼ਾ ਦੇ ਪ੍ਰੋਗਰਾਮ ਵਿਦੇਸ਼ੀ ਭਾਸ਼ਾ ਦੀਆਂ ਕਮੀਆਂ ਦਾ ਸੰਬੋਧਣ ਕਰ ਰਹੇ ਹਨ, ਅਤੇ ਯਕੀਨੀ ਬਣਾਉਂਦਾ ਹੈ ਕਿ ਇਹ ਆਕਲਨ ਭਵਿੱਖੀ ਕੂਟਨੀਤਕ ਯੋਜਨਾਕਾਰੀ ਵਿੱਚ ਸ਼ਾਮਲ ਕੀਤੇ ਜਾਂਦੇ ਹਨ।

- ਇੱਕ LEP ਕਮੇਟੀ ਸਥਾਪਿਤ ਕੀਤੀ ਗਈ ਸੀ ਅਤੇ ਇਹ ਮੌਜੂਦਾ ਪ੍ਰੋਗਰਾਮ ਗਤੀਵਿਧੀਆਂ ਦਾ ਆਕਲਨ ਕਰਨ ਲਈ ਤਿਮਾਹੀ ਆਧਾਰ ਉੱਤੇ ਮੁਲਾਕਾਤ ਕਰਦੀ ਹੈ।

**ਤੱਤ 2) ਨਿਗਰਾਨੀ:** ਪਦ-ਅਧਿਕਾਰ ਅਤੇ ਨਿਗਰਾਨੀ ਲਈ ਪ੍ਰੋਟੋਕੋਲਾਂ ਨੂੰ ਸਥਾਪਿਤ ਕਰੋ।

**CBP ਅਨੁਪਾਲਣ ਕਾਰਵਾਈਆਂ:**

- ਸਵੈ-ਪੜਤਾਲ ਪ੍ਰੋਗਰਾਮ, ਜਿਸ ਲਈ CBP ਮੈਨੇਜਰਾਂ ਨੂੰ ਪ੍ਰੋਗਰਾਮਾਂ ਅਤੇ ਕਿਰਿਆਵਾਂ ਦੇ ਸਾਲਾਨਾ ਸਵੈ-ਆਕਲਨ ਪੂਰੇ ਕਰਨ ਅਤੇ ਨਤੀਜਿਆਂ ਉੱਤੇ ਰਿਪੋਰਟ ਦੇਣ ਦੀ ਲੋੜ ਹੁੰਦੀ ਹੈ, LAP ਦੇ ਨਾਲ ਅਨੁਪਾਲਣ ਦੀ ਨਿਗਰਾਨੀ ਕਰਨ ਲਈ ਵਰਤੇ ਜਾਣਗੇ।

- ਪੁੱਛ-ਗਿੱਛ ਨੇ ਪਛਾਣ ਕੀਤੀ ਕਿ CBP ਕਰਮਚਾਰੀ ਆਪਣੇ ਸੇਵਾ ਖੇਤਰ ਵਿੱਚ LEP ਸਮੂਹਾਂ ਦੀਆਂ ਜ਼ਰੂਰਤਾਂ ਨੂੰ ਸਭ ਤੋਂ ਵਧੀਆ ਤਰੀਕੇ ਵਿੱਚ ਪੂਰਾ ਕਰਨ ਲਈ ਭਾਸ਼ਾ ਸੇਵਾਵਾਂ ਜਾਂ ਪ੍ਰਦਾਤਿਆਂ ਦਾ ਸੰਸ਼ੋਧਣ ਕਰਨ ਦੀ ਜ਼ਰੂਰਤ ਦਾ ਅਨੁਮਾਨ ਲਗਾਉਣ।

**ਤੱਤ 3) ਕਰਮਚਾਰੀਆਂ ਲਈ ਨੋਟਿਸ:** ਕਰਮਚਾਰੀਆਂ ਨੂੰ ਉਹਨਾਂ ਦੀਆਂ ਜ਼ਿੰਮੇਵਾਰੀਆਂ ਅਤੇ ਉਪਲਬਧ ਭਾਸ਼ਾ ਸਰੋਤਾਂ ਦਾ ਵਰਣਨ ਕਰਨ ਲਈ ਤਰੀਕੇ ਸਥਾਪਿਤ ਕਰੋ।

**CBP ਅਨੁਪਾਲਣ ਕਾਰਵਾਈਆਂ:**

- ਆਪਣੇ LEP ਵਰਕ ਗਰੁੱਪ ਵਿੱਚ ਪਛਾਣੇ ਗਏ CBP ਪ੍ਰੋਗਰਾਮ ਦਫ਼ਤਰਾਂ ਦੀ ਭਾਗੀਦਾਰੀ ਦੇ ਦੁਆਰਾ, CBP ਪ੍ਰੋਗਰਾਮ ਦਫ਼ਤਰਾਂ ਨੂੰ ਦਫਤਰੀ-ਪੱਧਰ LEP ਜ਼ਿੰਮੇਵਾਰੀਆਂ ਦੀ ਸਿੱਖਿਆ ਦੇ ਰਿਹਾ ਹੈ, ਜਿਸਦਾ ਵਿਸਤਾਰ ਕਰਮਚਾਰੀ-ਪੱਧਰ ਦੀ ਜਾਗਰੁਕਤਾ ਅਤੇ ਸਿੱਖਿਆ ਤੱਕ ਹੋਵੇਗਾ। ਇਸਦੇ ਅਤਿਰਿਕਤ:
    - PDO ਇੱਕ ਵਿਆਪਕ ਸੰਚਾਰ ਯੋਜਨਾ ਦਾ ਵਿਕਾਸ ਕਰੇਗਾ।
    - ਇਸ LAP ਦੇ ਵਿਸ਼ਿਆਂ ਨੂੰ CBP ਦੀ ਆਂਤਰਿਕ ਵੈਬ ਸਾਈਟ ਉੱਤੇ ਪੋਸਟ ਕੀਤਾ ਜਾਵੇਗਾ।
    - ਇਹ ਨੋਟਿਸ ਕਿ LAP 'ਤੇ ਹਸਤਾਖਰ ਕੀਤੇ ਗਏ ਹਨ ਅਤੇ ਇਸਦਾ ਪ੍ਰਚਾਰ ਇਲੈਕਟ੍ਰੋਨਿਕ ਮੇਲ (*ਉਦਾਹਰਨ ਲਈ,* CBP ਸੇਂਟ੍ਰਲ) ਦੀ ਵਰਤੋਂ ਕਰ ਰਹੇ CBP ਕਰਮਚਾਰੀਆਂ ਅਤੇ ਆਂਤਰਿਕ CBP ਇਨਫੋਰਮੇਸ਼ਨ ਡਿਸਪਲੇ ਸਿਸਟਮ ਨੂੰ ਕੀਤਾ ਜਾਵੇਗਾ।
    - ਕਰਮਚਾਰੀ ਇੱਕ ਸੂਚਨਾ ਪ੍ਰਾਪਤ ਕਰਨਗੇ, ਜੋ ਉਹਨਾਂ ਨੂੰ CBP ਦੇ LAP 'ਤੇ ਹਸਤਾਖਰ ਕਰਨ ਅਤੇ ਪਲੈਨ ਦੇ ਵਿਸ਼ਿਆਂ ਦੀ ਸੂਚਨਾ ਦਏਗੀ।
    - ਕਰਮਚਾਰੀ LAP ਵਿੱਚ ਕੀਤੀਆਂ ਗਈਆਂ ਅਪਡੇਟਾਂ ਦੀ ਸਾਲਾਨਾ ਸੂਚਨਾ ਪ੍ਰਾਪਤ ਕਰਨਗੇ।

**ਤੱਤ 4) ਪ੍ਰਾਥਮਿਕਤਾ:** ਸੇਵਾਵਾਂ ਜਾਂ ਏਨਕਾਊਂਟਰਾਂ ਦੇ ਮਹੱਤਵ, ਵਰਤੋਂ ਦੀ ਵਾਰੰਵਾਰਤਾ, ਅਤੇ ਜਨ-ਅੰਕੜਿਆਂ ਦੇ ਆਧਾਰ ਉੱਤੇ ਭਾਸ਼ਾ ਸੇਵਾਵਾਂ ਦੀ ਪ੍ਰਾਥਮਿਕਤਾ ਲਈ ਕੋਈ ਪਲੈਨ ਸ਼ਾਮਲ ਕਰੋ। CBP ਇਸ ਸਮੇਂ 'ਤੇ ਅਨੁਵਾਦ ਕੀਤੀਆਂ ਕੁਝ ਸਮੱਗਰੀਆਂ ਨੂੰ ਅਰਬੀ, ਫਰੈਂਚ, ਜਰਮਨ, ਜਾਪਾਨੀ, ਕੋਰਿਆਈ, ਪਰੰਪਰਾਗਤ ਚੀਨੀ, ਰੂਸੀ, ਅਤੇ ਸਪੇਨੀ ਭਾਸ਼ਾ ਵਿੱਚ ਪ੍ਰਦਾਨ ਕਰਦਾ ਹੈ। ਏਨਕਾਊਂਟਰ ਕੀਤੀਆਂ ਸਾਰੀਆਂ ਭਾਸ਼ਾਵਾਂ ਵਿੱਚ ਬੋਲੀ ਗਈ ਭਾਸ਼ਾ ਦੀ ਵਿਆਖਿਆ ਉਪਲਬਧ ਹੁੰਦੀ ਹੈ।

**CBP ਅਨੁਪਾਲਣ ਕਾਰਵਾਈਆਂ:**

- CBP ਹਰ ਪ੍ਰੋਗਰਾਮ ਦਫ਼ਤਰ ਲਈ ਅਨੁਵਾਦ ਅਤੇ ਵਿਆਖਿਆ ਜ਼ਰੂਰਤਾਂ ਦਾ ਨਿਰਧਾਰਨ ਕਰੇਗਾ।

- ਹਰ ਪ੍ਰੋਗਰਾਮ ਦਫ਼ਤਰ ਦੀਆਂ LEP ਜ਼ਰੂਰਤਾਂ ਦਾ ਨਿਰਧਾਰਨ ਕਰਨ ਤੋਂ ਬਾਅਦ, ਔਫਿਸ ਔਫ ਪਬਲਿਕ ਅਫੇਅਰਸ (Office of Public Affairs) (OPA) ਸਮੱਗਰੀਆਂ ਦੇ ਅਨੁਵਾਦ ਨੂੰ ਪਹਿਲ ਦੇਣ ਲਈ ਇੱਕ ਪਲੈਨ ਵਿਕਸਿਤ ਕਰੇਗਾ। LEP ਸਮੂਹ ਦੇ ਸਦੱਸਾਂ ਦੁਆਰਾ ਬੋਲੀਆਂ ਗਈਆਂ ਭਾਸ਼ਾਵਾਂ ਦੇ ਪ੍ਰਸਾਰ ਦੇ ਆਧਾਰ ਉੱਤੇ ਅਨੁਵਾਦ ਨੂੰ ਪਹਿਲ ਦਿੱਤੀ ਜਾਵੇਗੀ।

**ਤੱਤ 5) ਭਾਸ਼ਾ ਪਹੁੰਚ ਕਾਰਜਵਿਧੀਆਂ/ਪ੍ਰੋਟੋਕੋਲ:** ਅਜਿਹੀਆਂ ਭਾਸ਼ਾ ਪਹੁੰਚ ਕਾਰਜਵਿਧੀਆਂ ਜਾਂ ਪ੍ਰੋਟੋਕੋਲਾਂ ਨੂੰ ਸਥਾਪਿਤ ਕਰੋ, ਜਿਹਨਾਂ ਦਾ ਪਾਲਣ ਸਟਾਫ਼ ਨੂੰ LEP ਵਿਅਕਤੀਆਂ ਨੂੰ ਆਪਣੀਆਂ ਰੋਜ਼ਾਨਾ ਗਤੀਵਿਧੀਆਂ ਵਿੱਚ ਏਨਕਾਊਂਟਰ ਕੀਤੀਆਂ ਭਾਸ਼ਾ ਸੇਵਾਵਾਂ ਪ੍ਰਦਾਨ ਕਰਨ ਲਈ ਕਰਨਾ ਚਾਹੀਦਾ ਹੈ। ਭਾਸ਼ਾ ਪਹੁੰਚ ਕਾਰਜਵਿਧੀਆਂ ਜਾਂ ਪ੍ਰੋਟੋਕੋਲ ਹੇਠ ਲਿਖੀਆਂ ਹਿਦਾਇਤਾਂ ਨੂੰ ਸ਼ਾਮਲ ਕਰਨਗੇ: ਕਿਸੇ ਵਿਅਕਤੀ ਦੀ LEP ਸਥਿਤੀ ਨੂੰ ਪਛਾਣਨਾ; ਬੋਲੀ ਗਈ ਭਾਸ਼ਾ ਦੀ ਪਛਾਣ ਕਰਨਾ; ਢੁਕਵੇਂ ਭਾਸ਼ਾ ਸਹਿਯੋਗ ਦੀ ਲੋੜ ਵਾਲੀਆਂ ਸਥਿਤੀਆਂ ਦੀ ਪਛਾਣ ਕਰਨਾ; ਭਾਸ਼ਾ ਸਹਿਯੋਗ ਤੱਕ ਪਹੁੰਚਣਾ; ਅਤੇ ਸੰਪਰਕ ਨੂੰ ਰਿਕਾਰਡ ਕਰਨਾ। ਜਦੋਂ ਤੱਕ ਪ੍ਰਤੀਕਾਰੀ ਵਿਚਾਰਾਂ ਦਾ ਵਿਸਤਾਰ ਵਿੱਚ ਵਰਣਨ ਨਹੀਂ ਕੀਤਾ ਜਾਂਦਾ, ਪ੍ਰੋਟੋਕੋਲਾਂ ਨੂੰ ਦੁਰਲੱਭ ਸਥਿਤੀਆਂ ਅਤੇ ਗੈਰ-ਜ਼ਰੂਰੀ ਜਾਣਕਾਰੀ ਲਈ ਪਰਿਵਾਰ ਦੇ ਸਦੱਸਾਂ, ਦੋਸਤਾਂ, ਜਾਂ LEP ਵਿਅਕਤੀਆਂ ਨਾਲ ਜੁੜੇ ਹੋਰ ਵਿਅਕਤੀਆਂ ਉੱਤੇ ਸੀਮਾਵਾਂ ਸ਼ਾਮਲ ਕਰਨੀਆਂ ਚਾਹੀਦੀਆਂ ਹਨ।

**CBP ਅਨੁਪਾਲਣ ਕਾਰਵਾਈਆਂ:**

- ਔਫਿਸ ਔਫ ਫੀਲਡ ਔਪਰੇਸ਼ਨਜ਼ (Office of Field Operations) (OFO) ਕੋਲ ਦੁਭਾਸ਼ੀਏ ਵਿਅਕਤੀਆਂ ਅਤੇ ਅਨੁਵਾਦ ਸੇਵਾਵਾਂ ਦੀ ਵਰਤੋਂ ਕਰਨ ਲਈ ਇੱਕ ਪ੍ਰੋਟੋਕੋਲ ਹੈ, ਜਿਸ ਨੂੰ ਅਨੁਵਾਦ ਸੇਵਾਵਾਂ ਲਈ ਬੇਨਤੀ ਦੁਆਰਾ ਸ਼ੁਰੂ ਕੀਤਾ ਜਾਂਦਾ ਹੈ। ਹਵਾਈ ਸੇਵਾਵਾਂ ਪ੍ਰਦਾਨ ਕਰਨ ਵਾਲੇ ਆਪਣੀਆਂ ਸਵਾਰੀਆਂ ਲਈ ਦੁਭਾਸ਼ੀਏ ਪ੍ਰਦਾਨ ਕਰਦੇ ਹਨ। CBP ਭਾਸ਼ਾ ਸੇਵਾਵਾਂ ਪ੍ਰਦਾਨ ਕਰਨ ਲਈ ਪ੍ਰਮਾਣਿਤ ਏਜੰਸੀ ਕਰਮਚਾਰੀਆਂ ਸਮੇਤ, ਵਿਆਖਿਆ ਅਤੇ ਅਨੁਵਾਦ ਦੇ ਹੋਰ ਤਰੀਕਿਆਂ ਦੀ ਵੀ ਵਰਤੋਂ ਕਰਦਾ ਹੈ। ਜੇ ਇਹਨਾਂ ਸੋਮਿਆਂ ਦੀ ਵਰਤੋਂ ਕਰਕੇ ਭਾਸ਼ਾ ਸੇਵਾਵਾਂ ਲਈ ਜ਼ਰੂਰਤ ਪੂਰੀ ਨਹੀਂ ਕੀਤੀ ਜਾ ਸਕਦੀ, ਤਾਂ ਯੂ.ਐਸ. ਸਿਟੀਜ਼ਨਸ਼ਿਪ ਐਂਡ ਇਮੀਗ੍ਰੇਸ਼ਨ ਸਰਵਿਸ (US Citizenship and Immigration Service) (USCIS) ਲੈਂਗਵੇਜ ਲਾਈਨ ਜਾਂ ਇੱਕ ਕੰਟ੍ਰੈਕਟ ਲੈਂਗਵੇਜ ਸੇਵਾ ਪ੍ਰਦਾਤਾ ਦੀ ਵਰਤੋਂ ਕੀਤੀ ਜਾ ਸਕਦੀ ਹੈ। ਦੁਭਾਸ਼ੀਏ ਅਤੇ ਅਨੁਵਾਦ ਸੇਵਾਵਾਂ ਦੀ ਵਰਤੋਂ ਬਾਰੇ CBP ਪਾਲਿਸੀ ਦੀ ਸਮੀਖਿਆ LEP ਕਮੇਟੀ ਦੁਆਰਾ ਇਹ ਯਕੀਨੀ ਬਣਾਉਣ ਲਈ ਕੀਤੀ ਜਾਵੇਗੀ ਕਿ ਇਹ ਇਸ ਪਲੈਨ ਦੀਆਂ ਜ਼ਰੂਰਤਾਂ ਦਾ ਅਨੁਪਾਲਣ ਕਰਦੀ ਹੈ।

- ਯੂ.ਐਸ. ਬਾਰਡਰ ਪੈਟਰੋਲ (U.S. Border Patrol) (USBP) ਕੋਲ ਕਾਨੂੰਨ ਲਾਗੂ ਕਰਨ ਵਾਲੇ ਕਰਮਚਾਰੀ-ਵਰਗ ਲਈ ਇੱਕ ਪ੍ਰੋਟੋਕੋਲ ਹੈ, ਜਦੋਂ ਅਨਅਕੰਪਨੀਡ ਏਲੀਅਨ ਚਿਲਡ੍ਰਨ (UAC) ਸਮੇਤ LEP ਵਿਅਕਤੀਆਂ ਦਾ ਸਾਮ੍ਹਣਾ ਕੀਤਾ ਜਾਂਦਾ ਹੈ। ਅਜਿਹੀਆਂ ਸੂਰਤਾਂ ਵਿੱਚ ਜਿੱਥੇ ਇਨ-ਹਾਊਸ ਭਾਸ਼ਾ ਸਮਰੱਥਾਵਾਂ ਬਥੇਰੀਆਂ ਨਹੀਂ ਹਨ, USBP ਨੇ ਕੰਟ੍ਰੈਕਟ ਟੈਲੀਫ਼ੋਨਿਕ ਵਿਆਖਿਆ ਸੇਵਾਵਾਂ ਦੀ ਵਰਤੋਂ ਸ਼ੁਰੂ ਕੀਤੀ ਹੈ। ਅਜਿਹੇ ਮਾਮਲਿਆਂ ਵਿੱਚ ਜਦੋਂ UAC ਦਾ ਸਾਮ੍ਹਣਾ ਕੀਤਾ ਜਾਂਦਾ ਹੈ, USBP ਪਾਲਿਸੀ ਲਈ ਖ਼ਾਸ ਕਾਰਜਵਿਧੀਆਂ ਦੀ ਲੋੜ ਹੁੰਦੀ ਹੈ, ਜਿਸ ਵਿੱਚ ਵਿਅਕਤੀ ਦੀਆਂ ਭਾਸ਼ਾ ਸਮਰੱਥਾਵਾਂ ਦੀ ਪਛਾਣ ਕਰਨਾ ਅਤੇ ਇਹ ਯਕੀਨੀ ਬਣਾਉਣਾ ਸ਼ਾਮਲ ਹੁੰਦਾ ਹੈ ਕਿ ਸਾਰੀਆਂ ਕਾਰਜਵਿਧੀਆਂ ਅਤੇ ਦਸਤਾਵੇਜ਼ਾਂ ਦਾ ਵਰਣਨ ਉਸ ਭਾਸ਼ਾ ਵਿੱਚ ਕੀਤਾ ਜਾਂਦਾ ਹੈ ਜਿਸ ਦੇ ਨਾਲ ਵਿਅਕਤੀ ਜਾਣਕਾਰ ਹੁੰਦਾ ਹੈ।

- CBP ਨੇ ਦੇਸ਼ ਭਰ ਵਿੱਚ ਸੰਚਾਲਣ ਸਥਾਨਾਂ ਵਿਖੇ ਸਿਵਿਲ ਰਾਈਟਸ ਅਤੇ ਸਿਵਿਲ ਲਿਬਰਟੀਜ਼ "ਆਈ ਸਪੀਕ"ਦੇ ਬਹੁ-ਭਾਸ਼ੀ ਪੋਸਟਰ ਲਗਾਏ ਹਨ, ਤਾਂ ਜੋ LEP ਸਦੱਸਾਂ ਦੁਆਰਾ ਬੋਲੀਆਂ ਗਈਆਂ ਭਾਸ਼ਾਵਾਂ ਨੂੰ ਪਛਾਣਨ ਵਿੱਚ ਅਫ਼ਸਰਾਂ ਅਤੇ ਏਜੰਟਾਂ ਦੀ ਮਦਦ ਕੀਤੀ ਜਾਵੇ, ਜਿਸ ਦਾ ਸਾਮ੍ਹਣਾ CBP ਆਪਣੇ ਪ੍ਰੋਗਰਾਮਾਂ ਅਤੇ ਗਤੀਵਿਧੀਆਂ ਵਿੱਚ ਕਰਦਾ ਹੈ।

**ਤੱਤ 6) ਗੁਣਵੱਤਾ ਨਿਯੰਤ੍ਰਣ ਕਾਰਜਵਿਧੀਆਂ:** ਗੁਣਵੱਤਾ ਨਿਯੰਤ੍ਰਣ ਕਾਰਜਵਿਧੀਆਂ ਦਾ ਵਰਣਨ ਕਰੋ ਜੋ ਯਕੀਨੀ ਬਣਾਉਂਦੀਆਂ ਹਨ ਕਿ ਵਿਦੇਸ਼ੀ ਭਾਸ਼ਾ ਗੁਣਾਂ ਨੂੰ ਵਰਤਣ ਵਾਲੇ ਕਰਮਚਾਰੀ ਅਜਿਹਾ ਸਟੀਕ ਅਤੇ ਪ੍ਰਤੀਯੋਗੀ ਤਰੀਕੇ ਵਿੱਚ ਕਰਨ ਦੇ ਨਾਲ-ਨਾਲ ਕੰਟ੍ਰੈਕਟਰਾਂ ਵਲੋਂ ਉੱਚ ਗੁਣਵੱਤਾ ਭਾਸ਼ਾ ਸੇਵਾਵਾਂ ਨੂੰ ਯਕੀਨੀ ਬਣਾਉਂਦੇ ਹਨ।

**CBP ਅਨੁਪਾਲਣ ਕਾਰਵਾਈਆਂ:**

- OFO ਮੌਜੂਦਾ CBP ਅਫ਼ਸਰਾਂ ਅਤੇ CBP ਖੇਤੀ ਵਿਸ਼ੇਸ਼ੱਗਾਂ ਦੀਆਂ ਭਾਸ਼ਾ ਪ੍ਰਵੀਨਤਾਵਾਂ ਦਾ ਨਿਰਧਾਰਨ ਕਰਨ ਲਈ OFO ਦੇ ਵਿਦੇਸ਼ੀ ਭਾਸ਼ਾ ਅਵਾਰਡ ਪ੍ਰੋਗਰਾਮ ਦੇ ਤਹਿਤ ਇੱਕ ਟੈਲੀਫ਼ੋਨਿਕ ਟੈਸਟਿੰਗ ਸਿਸਟਮ ਦੀ ਵਰਤੋਂ ਕਰ ਰਿਹਾ ਹੈ।
- 2006 ਤੋਂ, ਦੱਖਣ-ਪੱਛਮੀ ਬਾਰਡਰ, ਮਿਆਮੀ, ਅਤੇ ਪੋਰਟੋ ਰਿਕੋ ਨੂੰ ਸਪੁਰਦ ਕੀਤੇ ਗਏ ਨਵੇਂ CBP ਅਫ਼ਸਰਾਂ ਦੀ ਸਪੇਨੀ ਭਾਸ਼ਾ ਦੀ ਪ੍ਰਵੀਨਤਾ ਲਈ ਜਾਂਚ ਕੀਤੀ ਗਈ ਅਤੇ ਸਿਖਲਾਈ ਦਿੱਤੀ ਗਈ ਹੈ।
- 2009 ਤੋਂ, ਸਾਰੇ ਏਅਰ ਐਂਡ ਮੈਰੀਨ ਔਪਰੇਸ਼ਨਜ਼ (Air and Marine Operations) (AMO) ਅਫ਼ਸਰਾਂ ਦੀ ਸਪੇਨੀ ਭਾਸ਼ਾ ਦੀ ਪ੍ਰਵੀਨਤਾ ਲਈ ਜਾਂਚ ਕੀਤੀ ਅਤੇ ਸਿੱਖਲਾਈ ਦਿੱਤੀ ਗਈ ਹੈ।

- CBP.gov ਵੈਬਸਾਈਟ ਦਾ ਇੱਕ ਪ੍ਰਸ਼ਨ/ਟਿੱਪਣੀ/ਸ਼ਿਕਾਇਤ ਸੈਕਸ਼ਨ ਹੈ ਜੋ ਆਮ ਜਨਤਾ ਲਈ ਫੀਡਬੈਕ ਕ੍ਰਿਆ-ਪ੍ਰਣਾਲੀ ਪ੍ਰਦਾਨ ਕਰਦਾ ਹੈ ਅਤੇ ਪੁੱਛ-ਗਿੱਛਾਂ ਲਈ ਇੱਕ ਟੌਲ ਫ੍ਰੀ ਨੰਬਰ (877) 227-5511 ਪ੍ਰਦਾਨ ਕਰਦਾ ਹੈ।

- CBP.gov ਵੈਬਸਾਈਟ DHS ਔਫਿਸ ਔਫ ਸਿਵਿਲ ਰਾਈਟਸ (Office of Civil Rights) ਅਤੇ ਸਿਵਿਲ ਲਿਬਰਟੀਜ਼ ਲਈ ਇੱਕ ਲਿੰਕ ਪ੍ਰਦਾਨ ਕਰਦੀ ਹੈ, ਜੋ ਟਿੱਪਣੀਆਂ ਜਾਂ ਸ਼ਿਕਾਇਤਾਂ ਨੂੰ ਦਰਜ ਕਰਨ ਲਈ ਆਮ ਜਨਤਾ ਨੂੰ ਵਾਧੂ ਕ੍ਰਿਆ-ਪ੍ਰਣਾਲੀ ਉਪਲਬਧ ਕਰਾਉਂਦਾ ਹੈ। DHS ਸਾਈਟ"ਮੈਂ ਕਿਵੇਂ ਕਰ ਸਕਦਾ/ਦੀ ਹਾਂ?" ਸੈਕਸ਼ਨ ਦੇ ਤਹਿਤ "ਹੋਮ ਪੇਜ" ਉੱਤੇ ਸ਼ਿਕਾਇਤਾਂ ਨੂੰ ਸਵੀਕਾਰ ਕਰਦੀ ਹੈ। DHS ਸਾਈਟ "ਫੀਡਬੈਕ ਦਿਓ" ਦੇ ਤਹਿਤ "ਸਾਡੇ ਨਾਲ ਸੰਪਰਕ ਕਰੋ" ਪੰਨੇ ਦੁਆਰਾ ਟਿੱਪਣੀਆਂ ਨੂੰ ਸਵੀਕਾਰ ਕਰਦੀ ਹੈ।

- ਇਹ ਯਕੀਨੀ ਬਣਾਉਣ ਲਈ ਕਿ CBP ਦੁਆਰਾ ਵਰਤੇ ਗਏ ਦੁਭਾਸ਼ੀਏ ਉੱਚ ਗੁਣਵੱਤਾ ਭਾਸ਼ਾ ਸੇਵਾ ਪ੍ਰਦਾਨ ਕਰਦੇ ਹਨ, CBP ਦੁਭਾਸ਼ੀਏ ਦੀ ਵਰਤੋਂ ਨੂੰ ਲਿਖਣ ਅਤੇ ਟ੍ਰੈਕ ਕਰਨ ਲਈ ਇੱਕ ਪਲੈਨ ਵਿਕਸਿਤ ਕਰੇਗੀ।

**ਤੱਤ 7) ਡੇਟਾ ਨੂੰ ਟ੍ਰੈਕ ਕਰਨਾ:** ਗੈਰ-ਅੰਗਰੇਜ਼ੀ ਜ਼ਰੂਰਤਾਂ ਦੇ ਨਾਲ ਸਬੰਧਤ ਡੇਟਾ ਦੇ ਇਕੱਤਰੀਕਰਣ ਅਤੇ ਪ੍ਰਬੰਧਣ ਲਈ ਕਿਸੇ ਕ੍ਰਿਆ-ਪ੍ਰਣਾਲੀ ਨੂੰ ਲਾਗੂ ਕਰਨ ਅਤੇ ਕਾਇਮ ਰੱਖਣ ਲਈ ਕਦਮਾਂ ਨੂੰ, ਖ਼ਾਸ ਤੌਰ 'ਤੇ ਮੌਜੂਦਾ ਡੇਟਾਬੇਸਾਂ ਜਾਂ ਟ੍ਰੈਕਿੰਗ ਪ੍ਰਣਾਲੀਆਂ ਦੁਆਰਾ ਉਜਾਗਰ ਕਰੋ।

**CBP ਅਨੁਪਾਲਣ ਕਾਰਵਾਈਆਂ:**

- USBP ਗਿਰਫ਼ਤਾਰ ਕੀਤੇ ਅਤੇ/ਜਾਂ ਹਿਰਾਸਤ ਵਿੱਚ ਲਏ ਗਏ LEP ਵਿਅਕਤੀਆਂ ਦੁਆਰਾ ਬੋਲੀਆਂ ਗਈਆਂ ਭਾਸ਼ਾਵਾਂ ਨੂੰ ਟ੍ਰੈਕ ਕਰਨ ਲਈ e3 ਪ੍ਰੋਸੈਸਿੰਗ ਸਿਸਟਮ ਦੀ ਵਰਤੋਂ ਜਾਰੀ ਰੱਖੇਗਾ।

- OFO, CBP ਕਰਮਚਾਰੀ-ਵਰਗ ਦੁਆਰਾ ਸਾਮ੍ਹਣਾ ਕੀਤੇ ਗਏ LEP ਵਿਅਕਤੀਆਂ ਦੁਆਰਾ ਬੋਲੀਆਂ ਗਈਆਂ ਭਾਸ਼ਾਵਾਂ ਨੂੰ ਟ੍ਰੈਕ ਕਰਨ ਲਈ ਕਿਸੇ ਸਿਸਟਮ ਨੂੰ ਵਿਕਸਿਤ ਕਰਨ ਦੀ ਸੰਭਾਵਨਾ ਦੀ ਖੋਜ ਕਰੇਗਾ।

- OPA ਭਾਸ਼ਾ ਸੇਵਾਵਾਂ ਦੇ ਪ੍ਰਬੰਧ ਬਾਰੇ CBP ਦੇ INFO ਸੈਂਟਰ (INFO Center) ਵਿਖੇ ਆਮ ਜਨਤਾ ਤੋਂ ਪ੍ਰਾਪਤ ਕੀਤੀਆਂ ਸ਼ਿਕਾਇਤਾਂ ਨੂੰ ਟ੍ਰੈਕ ਕਰੇਗਾ ਅਤੇ PDO ਵਿਸ਼ਲੇਸ਼ਣ ਨੂੰ ਚਲਾਏਗਾ।

**ਤੱਤ 8) ਸੋਮੇ:** ਵਿਹਾਰੀ ਸੀਮਾ ਤੱਕ ਮੌਜੂਦਾ ਸੋਮਿਆਂ ਦੀ ਪਛਾਣ ਕਰਦਿਆਂ ਅਤੇ ਫੰਡਿੰਗ ਅਤੇ ਪ੍ਰਾਪਤੀ ਜ਼ਰੂਰਤਾਂ ਦਾ ਵਰਣਨ ਕਰਦਿਆਂ, ਭਾਸ਼ਾ ਸੇਵਾਵਾਂ ਪ੍ਰਦਾਨ ਕਰਨ ਲਈ ਜ਼ਰੂਰੀ ਸੋਮਿਆਂ ਦਾ ਆਕਲਨ ਕਰੋ।

**CBP ਅਨੁਪਾਲਣ ਕਾਰਵਾਈਆਂ:**

- ਔਫਿਸ ਔਫ ਐਕ੍ਵੀਜ਼ੀਸ਼ਨ, ਪ੍ਰੋਕਿਓਰਮੈਂਟ ਡਾਇਰੈਕਟ੍ਰੇਟ, DHS ਏਕੀਕ੍ਰਿਤ ਕੀਤੀ ਪ੍ਰੋਜੈਕਟ ਟੀਮ, ਲੈਂਗਵੇਜ ਸਰਵਿਸਿਜ਼ ਐਕ੍ਵੀਜ਼ੀਸ਼ਨ ਵਰਕਿੰਗ ਗਰੁੱਪ ਵਿੱਚ ਇੱਕ ਕ੍ਰਿਆਸ਼ੀਲ ਭਾਗੀਦਾਰ ਹੈ, ਜੋ ਘੱਟ ਕੀਮਤਾਂ 'ਤੇ DHS ਦੀ ਖਰੀਦਾਰੀ ਤਾਕਤ ਦਾ ਫਾਇਦਾ ਲੈਣ ਲਈ ਅਤੇ ਭਾਸ਼ਾ ਸੇਵਾਵਾਂ ਦੇ ਇੰਤਜ਼ਾਮ ਨੂੰ ਸੁਧਾਰਣ ਲਈ ਪੂਰੇ DHS ਵਿੱਚ ਕੂਟਨੀਤਕ ਤੌਰ 'ਤੇ ਸੋਰਸ ਕੀਤੇ ਕੰਟ੍ਰੈਕਟਿੰਗ ਵਾਹਣਾਂ ਦੇ ਪੋਰਟਫੋਲੀਓ ਨੂੰ ਵਿਕਸਿਤ ਕਰ ਰਿਹਾ ਹੈ।

- CBP ਆਪਣੀਆਂ ਭਾਸ਼ਾ ਸੇਵਾਵਾਂ ਦੀ ਵਰਤੋਂ ਨੂੰ ਟ੍ਰੈਕ ਕਰੇਗਾ।

- CBP ਭਾਸ਼ਾ ਸੇਵਾਵਾਂ ਦੀ ਸਾਲਾਨਾ ਸਮੀਖਿਆ ਇਹ ਤੈਅ ਕਰਨ ਲਈ ਚਲਾਏਗਾ ਕਿ, ਕੀ ਸੋਮਿਆਂ ਨੂੰ ਨਿਪੁੰਨਤਾ ਅਤੇ ਪ੍ਰਭਾਵਸ਼ਾਲੀ ਤਰੀਕੇ ਨਾਲ ਸਪੁਰਦ ਕੀਤਾ ਜਾ ਰਿਹਾ ਹੈ।

**ਤੱਤ 9) LEP ਸਮੂਹਾਂ ਤੱਕ ਪਹੁੰਚ:** ਭਾਸ਼ਾ ਸੇਵਾਵਾਂ ਦੀ ਪ੍ਰਭਾਵਸ਼ੀਲਤਾ ਦਾ ਆਕਲਨ ਕਰਨ ਲਈ LEP ਸਮੂਹਾਂ ਅਤੇ ਹੋਰ ਬਾਹਰੀ ਹਿੱਤਧਾਰਕਾਂ ਦੇ ਨਾਲ ਸਹਿਯੋਗ ਜਾਂ ਸ਼ਮੂਲੀਅਤ ਦਾ ਵਰਣਨ ਕਰੋ; DHS ਅਤੇ ਔਫਿਸ ਔਫ ਪਬਲਿਕ ਅਫੇਅਰਸ (Office of Public Affairs) (OPA) ਦੇ ਤਾਲਮੇਲ ਵਿੱਚ ਮੀਡੀਆ ਕਾਰਜ-ਨੀਤੀਆ ਦਾ ਵਰਣਨ ਕਰੋ; ਅਤੇ ਇਹ ਵਰਣਨ ਕਰੋ ਕਿ LEP ਸਮੂਹ ਕਿਵੇਂ ਭਾਸ਼ਾ ਸੇਵਾਵਾਂ ਪ੍ਰਦਾਨ ਕਰਨ ਲਈ ਏਜੰਸੀ ਦੇ ਯਤਨਾਂ ਨੂੰ ਸਹਿਯੋਗ ਦੇ ਸਕਦੇ ਹਨ।

**CBP ਅਨੁਪਾਲਣ ਕਾਰਵਾਈਆਂ:**

- CBP ਇੱਕ ਵਿਆਪਕ ਸ਼ਮੂਲੀਅਤ ਯੋਜਨਾ ਦਾ ਵਿਕਾਸ ਕਰੇਗਾ, ਜਿਸ ਵਿੱਚ ਭਾਸ਼ਾ ਸੇਵਾਵਾਂ ਬਾਰੇ ਜਨਤਾ ਤੋਂ ਰਾਏ ਪ੍ਰਾਪਤ ਕਰਨ ਲਈ ਇੱਕ ਕ੍ਰਿਆ-ਪ੍ਰਣਾਲੀ ਸ਼ਾਮਲ ਹੁੰਦੀ ਹੈ।
- CBP ਔਫਿਸ ਔਫ ਕਮੀਸ਼ਨਰ ਨੋਨ-ਗਵਰਨਮੇਂਟਲ ਓਰਗਨਾਈਜ਼ੇਸ਼ਨ (OC-NGO) ਲਿਏਜਾਨ NGO ਦੇ ਨਾਲ ਫੀਡਬੈਕ ਸੈਸ਼ਨਾਂ ਦੀ ਸੁਵਿਧਾ ਪ੍ਰਦਾਨ ਕਰੇਗਾ।
- CBP.gov ਵੈਬਸਾਈਟ ਦਾ ਇੱਕ ਪ੍ਰਸ਼ਨ/ਟਿੱਪਣੀ/ਸ਼ਿਕਾਇਤ ਸੈਕਸ਼ਨ ਹੈ ਜੋ ਆਮ ਜਨਤਾ ਲਈ ਫੀਡਬੈਕ ਕ੍ਰਿਆ-ਪ੍ਰਣਾਲੀ ਪ੍ਰਦਾਨ ਕਰਦਾ ਹੈ ਅਤੇ ਪੁੱਛ-ਗਿੱਛਾਂ ਲਈ ਇੱਕ ਟੋਲ ਫ੍ਰੀ ਨੰਬਰ (877) 227-5511 ਪ੍ਰਦਾਨ ਕਰਦਾ ਹੈ।
- CBP.gov ਵੈੱਬਸਾਈਟ DHS ਔਫਿਸ ਔਫ ਸਿਵਿਲ ਰਾਈਟਸ (Office of Civil Rights) ਅਤੇ ਸਿਵਿਲ ਲਿਬਰਟੀਜ਼ ਲਈ ਇੱਕ ਲਿੰਕ ਪ੍ਰਦਾਨ ਕਰਦੀ ਹੈ, ਜੋ ਟਿੱਪਣੀਆਂ ਜਾਂ ਸ਼ਿਕਾਇਤਾਂ ਨੂੰ ਦਰਜ ਕਰਨ ਲਈ ਉਪਭੋਗਤਾਵਾਂ ਨੂੰ ਵਾਧੂ ਕ੍ਰਿਆ-ਪ੍ਰਣਾਲੀ ਵਰਤਣ ਦੇ ਯੋਗ ਬਣਾਉਂਦਾ ਹੈ। DHS ਸਾਈਟ ਵਰਣਨ ਕਰਦੀ ਹੈ ਕਿ "ਮੈਂ ਕਿਵੇਂ ਕਰਾਂ?" ਸੈਕਸ਼ਨ ਦੇ ਤਹਿਤ "ਹੋਮ ਪੇਜ" ਉੱਤੇ ਸ਼ਿਕਾਇਤਾਂ ਨੂੰ ਕਿਵੇਂ ਦਾਇਰ ਕਰਨਾ ਹੈ। ਇੱਕ ਤੋਂ ਵੱਧ ਭਾਸ਼ਾਵਾਂ ਵਿੱਚ ਜਾਣਕਾਰੀ ਸਮੇਤ, CRCL ਦੇ ਨਾਲ ਕਿਸੇ ਸ਼ਿਕਾਇਤ ਨੂੰ ਦਾਇਰ ਕਰਨ ਬਾਰੇ ਵਧੇਰੀ ਜਾਣਕਾਰੀ, ਅਤੇ ਸ਼ਿਕਾਇਤ ਕਿਰਿਆ ਫ਼ਾਈਲ ਏ ਸਿਵਿਲ ਰਾਈਟਸ ਕੰਪਲੇਂਟ (File a Civil Rights Complaint) 'ਤੇ DHS/CRCL ਇੰਟਰਨੈੱਟ ਵੈਬ ਸਾਈਟ ਉੱਤੇ ਜਾਂ 1 (866)-644-8360 'ਤੇ ਕਾਲ ਕਰਕੇ ਪਤਾ ਲਗਾਈ ਜਾ ਸਕਦੀ ਹੈ। DHS ਸਾਈਟ "ਫੀਡਬੈਕ ਦਿਓ" ਦੇ ਤਹਿਤ "ਸਾਡੇ ਨਾਲ ਸੰਪਰਕ ਕਰੋ" ਪੰਨੇ ਦੁਆਰਾ ਟਿੱਪਣੀਆਂ ਨੂੰ ਸਵੀਕਾਰ ਕਰਦੀ ਹੈ।

**ਤੱਤ 10) ਕਰਮਚਾਰੀ ਦੇ ਫਰਜ਼:** ਜਿੱਥੇ ਢੁਕਵਾਂ ਹੋਵੇ, ਕਰਮਚਾਰੀਆਂ ਦੇ ਫਰਜ਼ਾਂ ਦੀ ਸੀਮਾ ਅੰਦਰ ਵਿਆਖਿਆ ਅਤੇ ਅਨੁਵਾਦ ਗਤੀਵਿਧੀਆਂ ਨੂੰ ਸ਼ਾਮਲ ਕਰਨ ਲਈ ਨੌਕਰੀ ਦੇ ਵਰਣਨ ਦਾ ਵਿਸਤਾਰ ਕਰੋ; ਇਹਨਾਂ ਕਰਮਚਾਰੀਆਂ ਦੀਆਂ ਭਾਸ਼ਾ ਯੋਗਤਾਵਾਂ ਦਾ ਆਕਲਨ ਕਰੋ, ਤਾਂ ਜੋ ਖਾਸ ਡਿਊਟੀਆਂ ਲਈ ਭਾਸ਼ਾ ਸੇਵਾਵਾਂ ਦੇਣ ਲਈ ਉਹਨਾਂ ਦੀ ਸਮਰੱਥਾ ਨੂੰ ਯਕੀਨੀ ਬਣਾਇਆ ਜਾ ਸਕੇ; ਅਤੇ ਕਰਮਚਾਰੀਆਂ ਦੀਆਂ ਭਾਸ਼ਾ ਯੋਗਤਾਵਾਂ ਨੂੰ ਵਧਾਉਣ ਲਈ ਯੋਜਨਾਵਾਂ ਦਾ ਵਰਣਨ ਕਰੋ।

**CBP ਅਨੁਪਾਲਣ ਕਾਰਵਾਈਆਂ:**

- CBP, ਮਿਸ਼ਨ-ਵਿਸ਼ਿਸ਼ਟ ਸਹਿਯੋਗ ਦੇ ਰਹੀਆਂ LEP ਮਿਆਰੀ ਸੰਚਾਲਣ ਕਾਰਜਵਿਧੀਆਂ ਨੂੰ ਜਾਰੀ ਕਰਦਿਆਂ, USBP ਅਤੇ OFO ਦੇ ਨਾਲ ਪੂਰੀ ਏਜੰਸੀ ਦੇ ਵਿੱਚ LEP ਨਿਰਦੇਸ਼ ਨੂੰ ਜਾਰੀ ਕਰੇਗਾ।
- CBP ਅਫ਼ਸਰ ਨੌਕਰੀ ਦੇ ਅਵਸਰ ਦੀਆਂ ਘੋਸ਼ਣਾਵਾਂ ਵਿੱਚ ਅਜਿਹੇ ਬਿਨੈਕਾਰਾਂ ਦੀ ਲੋੜ ਬਾਰੇ ਭਾਸ਼ਾ ਨੂੰ ਸ਼ਾਮਲ ਕੀਤਾ ਗਿਆ ਸੀ, ਜੋ ਕਈ CBP ਸਥਾਨਾਂ 'ਤੇ ਸਭ ਤੋਂ ਆਮ ਵਰਤੀਆਂ ਜਾਂਦੀਆਂ ਭਾਸ਼ਾਵਾਂ ਵਿੱਚ ਨਿਪੁੰਨ ਹੁੰਦੇ ਹਨ।

**ਤੱਤ 11) ਸਮਾਂ-ਸੀਮਾਵਾਂ:** ਚੁੱਕੇ ਜਾਣ ਵਾਲੇ ਕਦਮਾਂ ਲਈ ਸਮਾਂ-ਸੀਮਾਵਾਂ ਅਤੇ ਬੈਂਚਮਾਰਕਾਂ ਦਾ ਵਰਣਨ ਕਰੋ।

**CBP ਅਨੁਪਾਲਣ ਕਾਰਵਾਈਆਂ:**

- ਇਸ ਪਲੈਨ ਲਈ ਸਮਾਂ-ਸੀਮਾਵਾਂ ਅਤੇ ਬੈਂਚਮਾਰਕ ਇਮਪਲੀਮੈਂਸ਼ਨ ਗਾਈਡ ਵਿੱਚ ਦੱਸੇ ਗਏ ਹਨ, ਜੋ ਇਸ ਪਲੈਨ ਦੇ ਪੰਨਾ 12 ਉੱਤੇ ਆਉਂਦੀ ਹੈ। ਇਸ ਪਲੈਨ ਲਈ ਸਮਾਂ-ਸੀਮਾਵਾਂ ਨੂੰ ਲੋੜ ਮੁਤਾਬਕ ਅਪਡੇਟ ਕੀਤਾ ਜਾਵੇਗਾ।

**ਤੱਤ 12) ਸਿੱਖਲਾਈ:** ਜਿੱਥੇ ਢੁਕਵਾਂ ਹੋਵੇ, LEP ਵਿਅਕਤੀਆਂ ਦੀ ਪਛਾਣ ਕਰਨ, ਉਪਲਬਧ ਭਾਸ਼ਾ ਸੇਵਾਵਾਂ ਤੱਕ ਪਹੁੰਚਣ, ਅਤੇ ਦੁਭਾਸ਼ੀਏ ਵਿਅਕਤੀਆਂ ਦੇ ਨਾਲ ਕੰਮ ਕਰਨ ਸਮੇਤ, ਭਾਸ਼ਾ ਪਹੁੰਚ ਜ਼ਿੰਮੇਵਾਰੀਆਂ ਉੱਤੇ ਪ੍ਰਬੰਧਕੀ ਅਤੇ ਅੱਗੇ ਕੰਮ ਕਰਨ ਵਾਲੇ ਸਟਾਫ਼ ਦੀ ਸਿੱਖਲਾਈ ਲਈ ਕੋਈ ਪਲੈਨ ਸ਼ਾਮਲ ਕਰੋ।

**CBP ਅਨੁਪਾਲਣ ਕਾਰਵਾਈਆਂ:**

- CBP ਇਸ ਪਲੈਨ ਦੀਆਂ ਜ਼ਰੂਰਤਾਂ ਬਾਰੇ ਭਾਸ਼ਾ ਪਹੁੰਚ ਸੇਵਾਵਾਂ ਪ੍ਰਦਾਨ ਕਰਨ ਵਿੱਚ ਸ਼ਾਮਲ ਸਾਰੇ CBP ਕਰਮਚਾਰੀਆਂ ਨੂੰ ਸਿੱਖਲਾਈ ਦੇਣ ਲਈ ਇੱਕ ਪਲੈਨ ਅਤੇ ਉਹਨਾਂ ਦੇ ਵਿਸ਼ੇਸ਼ ਅਹੁਦਿਆਂ ਅਤੇ ਜ਼ਿੰਮੇਵਾਰੀਆਂ ਨੂੰ ਵਿਕਸਿਤ ਕਰੇਗਾ।

- CBP ਇੰਟ੍ਰਾਜੰਸੀ ਟ੍ਰੇਨਿੰਗ ਵੀਡਿਓ ਸੀਰੀਜ਼ ਦੀ ਸੰਭਾਵੀ ਵਰਤੋਂ, ਜਿਸ ਨੇ LEP ਵਿਅਕਤੀਆਂ ਦੀ ਪਛਾਣ ਨੂੰ ਦਿਖਾਉਂਦੇ ਵੀਡਿਓ ਵਿਨਯੈੱਟ ਤਿਆਰ ਕੀਤੇ, ਵਰਤੀ ਗਈ ਭਾਸ਼ਾ ਦੇ ਨਿਰਧਾਰਨ, ਅਤੇ ਕੰਮ ਦੀ ਥਾਂ ਦੀਆਂ ਵੱਖ-ਵੱਖ ਸੈਟਿੰਗਾਂ ਵਿੱਚ ਟੈਲੀਫੋਨ ਦੁਆਰਾ ਵਿਆਖਿਆ ਕਰਨ ਦੇ ਸਭ ਤੋਂ ਵਧੀਆ ਅਭਿਆਸਾਂ ਦੀ ਖੋਜ ਕਰੇਗਾ।

**ਤੱਤ 13) ਜਨਤਾ ਲਈ ਨੋਟਿਸ:** ਮੁਫ਼ਤ ਭਾਸ਼ਾ ਸਹਿਯੋਗ ਸੇਵਾਵਾਂ ਦਾ ਨੋਟਿਸ ਅਤੇ ਵਾਧੂ ਜਾਣਕਾਰੀ ਲਈ ਸੰਪਰਕ ਬਿੰਦੂ ਪ੍ਰਦਾਨ ਕਰੋ ਅਤੇ ਅੰਗਰੇਜ਼ੀ ਤੋਂ ਅਲਾਵਾ ਹੋਰ ਭਾਸ਼ਾਵਾਂ ਵਿੱਚ ਉਪਲਬਧ ਜਾਣਕਾਰੀ ਅਤੇ ਸੇਵਾਵਾਂ ਦਾ ਨੋਟਿਸ ਪ੍ਰਦਾਨ ਕਰੋ।

**CBP ਅਨੁਪਾਲਣ ਕਾਰਵਾਈਆਂ:**

- CBP ਇੱਕ ਸੰਚਾਰ ਪਲੈਨ ਨੂੰ ਵਿਕਸਿਤ ਅਤੇ ਲਾਗੂ ਕਰੇਗਾ, ਜਿਸ ਵਿੱਚ ਜਨਤਾ ਨੂੰ ਭਾਸ਼ਾ ਸਹਿਯੋਗ ਸੇਵਾਵਾਂ ਲਈ ਨੋਟਿਸ ਪ੍ਰਦਾਨ ਕਰਨ ਦੇ ਤਰੀਕੇ ਅਤੇ ਵਾਧੂ ਜਾਣਕਾਰੀ ਲਈ ਸੰਪਰਕ ਦੇ ਬਿੰਦੂ ਸ਼ਾਮਲ ਹੋਣਗੇ।
- CBP ਨੇ ਦੇਸ਼ ਭਰ ਵਿੱਚ ਸੰਚਾਲਣ ਸਥਾਨਾਂ ਵਿਖੇ ਸਿਵਿਲ ਰਾਈਟਸ ਅਤੇ ਸਿਵਿਲ ਲਿਬਰਟੀਜ਼ "ਆਈ ਸਪੀਕ" ਦੇ ਬਹੁ-ਭਾਸ਼ੀ ਪੋਸਟਰ ਲਗਾਏ ਹਨ, ਤਾਂ ਜੋ LEP ਸਦੱਸਾਂ ਦੁਆਰਾ ਬੋਲੀਆਂ ਗਈਆਂ ਭਾਸ਼ਾਵਾਂ ਨੂੰ ਪਛਾਣਨ ਵਿੱਚ ਅਫ਼ਸਰਾਂ ਅਤੇ ਏਜੰਟਾਂ ਦੀ ਮਦਦ ਕੀਤੀ ਜਾਵੇ, ਜਿਸ ਦਾ ਸਾਮ੍ਹਣਾ CBP ਆਪਣੇ ਪ੍ਰੋਗਰਾਮਾਂ ਅਤੇ ਗਤੀਵਿਧੀਆਂ ਵਿੱਚ ਕਰਦਾ ਹੈ।
- CBP ਪੇਸ਼ੇਵਰ ਸੇਵਾ ਮੈਨੇਜਰ ਪ੍ਰੋਗਰਾਮ ਪੋਰਟਸ ਔਫ ਐਂਟ੍ਰੀ ਲਈ ਸੁਧਰੇ ਹੋਏ ਸੰਕੇਤ ਬੋਰਡਾਂ ਨੂੰ ਵਿਕਸਿਤ ਕਰੇਗਾ।
- ਜਾਣਕਾਰੀ ਪ੍ਰਦਾਨ ਕਰਨ ਵਾਲੀ ਇੱਕ ਵੀਡਿਓ, ਜਿਸ ਦਾ ਸਿਰਲੇਖ "ਤੁਸੀਂ ਪਹੁੰਚ ਗਏ ਹੋ" ਹੈ, ਜੋ ਦਾਖ਼ਲੇ ਦੀ ਕਿਰਿਆ ਬਾਰੇ ਵਿਹਾਰਕ ਜਾਣਕਾਰੀ ਪੇਸ਼ ਕਰਦੀ ਹੈ, ਵਰਤਮਾਨ ਸਮੇਂ 'ਤੇ ਪਹੁੰਚਣ ਵਾਲੇ ਸਾਰੇ ਯਾਤਰੀਆਂ ਲਈ ਵੱਡੇ ਅੰਤਰਰਾਸ਼ਟਰੀ ਹਵਾਈ-ਅੱਡਿਆਂ 'ਤੇ ਪ੍ਰਸਾਰਿਤ ਕੀਤੀ ਜਾ ਰਹੀ ਹੈ। ਵੀਡਿਓ ਅੰਗਰੇਜ਼ੀ ਵਿੱਚ ਪੇਸ਼ ਕੀਤੀ ਜਾਂਦੀ ਹੈ ਅਤੇ ਕਈ ਭਾਸ਼ਾਵਾਂ ਵਿੱਚ ਸਬਟਾਈਟਲ ਕੀਤੀ ਜਾਂਦੀ ਹੈ। ਇਹ ਵੀਡਿਓ ਦੇਖੇ ਜਾਣ ਲਈ CBP.gov ਉੱਤੇ ਵੀ ਉਪਲਬਧ ਹੁੰਦੀ ਹੈ। ਪੂਰੇ ਦਿਨ ਵਿੱਚ ਭਾਸ਼ਾ ਦੇ ਵੱਖ-ਵੱਖ ਸਬਟਾਈਟਲਾਂ ਨੂੰ ਚੱਕਰਵਾਰ ਕ੍ਰਮ ਵਿੱਚ ਪੇਸ਼ ਕੀਤਾ ਜਾਂਦਾ ਹੈ।
- CBP ਇੰਟਰਨੈੱਟ ਵੈਬ ਸਾਈਟ ਦਾ ਮੁੱਖ ਪੰਨਾ ਇੱਕ ਲਿੰਕ ਸ਼ਾਮਲ ਕਰਦਾ ਹੈ, ਜਿਸ ਦਾ ਸਿਰਲੇਖ "Communicarse con Nosotros" ਹੈ। ਪੰਨਾ ਸਪੇਨੀ ਵਿੱਚ ਸ਼ਿਕਾਇਤ ਕਿਰਿਆ ਦਾ ਵਰਣਨ ਕਰਦਾ ਹੈ ਅਤੇ ਸਪੇਨੀ ਸਪੀਕਰਾਂ ਨੂੰ ਸਪੇਨੀ ਵਿੱਚ CBP ਅਧਿਕਾਰੀਆਂ ਦੇ ਨਾਲ ਆਪਣੇ ਤਜਰਬੇ ਬਾਰੇ ਸ਼ਿਕਾਇਤਾਂ ਦਰਜ ਕਰਨ ਦੀ ਇਜਾਜ਼ਤ ਦਿੰਦਾ ਹੈ।
- CBP ਇਲੈਕਟ੍ਰੋਨਿਕ ਸਿਸਟਮ ਫੋਰ ਟ੍ਰੈਵਲ ਓਥਰਾਈਜ਼ੇਸ਼ਨ (Electronic System for Travel Authorization) (ESTA) ਪੰਨੇ ਉੱਤੇ ਫੈਕਟ ਸ਼ੀਟਾਂ ਹਨ, ਜੋ ਚੀਨੀ, ਡੱਚ, ਅੰਗਰੇਜ਼ੀ, ਫਰੈਂਚ, ਜਰਮਨ, ਇਤਾਲਵੀ, ਜਾਪਾਨੀ, ਕੋਰਿਆਈ, ਪੁਰਤਗਾਲੀ, ਸਪੇਨੀ ਅਤੇ ਸਵੇਡਿਸ਼ ਵਿੱਚ ESTA ਪੰਨੇ ਤੋਂ ਪਹੁੰਚਣ-ਯੋਗ ਹੁੰਦੀਆਂ ਹਨ।
- CBP.gov ਵੈੱਬਪੇਜ ਯਾਤਰਾ ਅਤੇ ਕਾਰੋਬਾਰ ਸਮੂਹਾਂ ਵਿੱਚ ਬੋਲੀਆਂ ਗਈਆਂ ਭਾਸ਼ਾਵਾਂ ਦੇ ਪ੍ਰਚਾਰ ਦੇ ਆਧਾਰ ਉੱਤੇ ਬਹੁ-ਭਾਸ਼ੀ ਜਾਣਕਾਰੀ ਪ੍ਰਦਾਨ ਕਰੇਗਾ।

**ਤੱਤ 14) ਨਿਗਰਾਨੀ ਅਤੇ ਮੁਲਾਂਕਣ:** ਘੱਟੋ-ਘੱਟ ਹਰ ਦੋ ਸਾਲਾਂ ਬਾਅਦ ਨਿਗਰਾਨੀ ਅਤੇ ਮੁਲਾਂਕਣ ਕਰਨ ਅਤੇ, ਜੇ ਢੁਕਵਾਂ ਹੈ, ਤਾਂ ਪਲੈਨ, ਪਾਲਿਸੀਆਂ, ਅਤੇ ਕਾਰਜਵਿਧੀਆਂ ਨੂੰ ਅਪਡੇਟ ਕਰਨ ਲਈ ਪ੍ਰਦਾਨ ਕਰੋ।

**CBP ਅਨੁਪਾਲਣ ਕਾਰਵਾਈਆਂ:**

- CBP, LAP ਦੇ ਨਾਲ ਏਜੰਸੀ ਅਨੁਪਾਲਣ ਦਾ ਨਿਰਧਾਰਨ ਕਰਨ ਲਈ ਸਵੈ-ਪੜਤਾਲ ਪ੍ਰੋਗਰਾਮ ਕਿਰਿਆ ਦੀ ਵਰਤੋਂ ਕਰੇਗਾ।

DHS ਦੇ LAP ਵਿੱਚ ਵਿਅਕਤ ਉੱਪਰ ਉਲੇਖ ਕੀਤੇ 14 ਤੱਤਾਂ ਤੋਂ ਅਲਾਵਾ, CBP ਦੇ LAP ਵਿੱਚ ਹੇਠ ਲਿਖਿਆ ਵਾਧੂ ਤੱਤ ਸ਼ਾਮਲ ਹੁੰਦਾ ਹੈ:

**ਤੱਤ 15) ਟੇਕਨੋਲੋਜੀ:** ਪੋਰਟਸ ਔਫ ਐਂਟ੍ਰੀ ਵਿਖੇ ਰੁਟੀਨ ਭਾਸ਼ਾ ਸੇਵਾਵਾਂ ਦੇ ਨਾਲ ਸਹਾਇਤਾ ਲਈ ਟੇਕਨੋਲੋਜੀ ਦੀ ਵਰਤੋਂ ਕਰੋ।

**CBP ਅਨੁਪਾਲਣ ਕਾਰਵਾਈਆਂ:**

- CBP ਮੌਜੂਦਾ ਅਤੇ ਭਵਿੱਖੀ ਟੇਕਨੋਲੋਜੀਆਂ ਦਾ ਆਕਲਨ ਕਰੇਗਾ, ਜੋ ਅਗਲੀਆਂ ਜ਼ਿੰਮੇਵਾਰੀਆਂ ਨੂੰ ਪੂਰਾ ਕਰਨ ਵਿੱਚ CBP ਕਰਮਚਾਰੀ-ਵਰਗ ਦੀ ਮਦਦ ਕਰ ਸਕਦਾ ਹੈ।

# ਲੈਂਗਵੇਜ ਐਕਸੈਸ ਪਲੈਨ (Language Access Plan) ਨੂੰ ਲਾਗੂ ਕਰਨਾ

**ਉਦੇਸ਼**

- ਪੂਰੇ CBP ਵਿੱਚ ਭਾਸ਼ਾ ਸੇਵਾ ਅਤੇ ਪਹੁੰਚਣ-ਯੋਗਤਾ ਨੂੰ ਸੁਧਾਰਣ ਲਈ ਪੂਰੇ CBP ਵਿੱਚ ਅਹਿਮ ਕਦਮ ਪੁੱਟੋ।
- ਘੱਟ ਕੀਮਤਾਂ 'ਤੇ DHS ਦੀ ਖਰੀਦਾਰੀ ਤਾਕਤ ਦਾ ਫਾਇਦਾ ਲੈਣ ਲਈ ਅਤੇ ਭਾਸ਼ਾ ਸੇਵਾਵਾਂ ਦੇ ਇੰਤਜ਼ਾਮ ਨੂੰ ਸੁਧਾਰਣ ਲਈ ਪੂਰੇ DHS ਵਿੱਚ ਕੂਟਨੀਤਕ ਤੌਰ 'ਤੇ ਸੋਰਸ ਕੀਤੇ ਕੰਟ੍ਰੈਕਟਿੰਗ ਵਾਹਣਾਂ ਦੇ ਪੋਰਟਫੋਲੀਓ ਨੂੰ ਵਿਕਸਿਤ ਕਰਨ ਲਈ ਯਤਨਾਂ ਵਿੱਚ ਭਾਗੀਦਾਰੀ ਕਰੋ।
- ਭਵਿੱਖੀ ਸੋਮਿਆਂ ਦਾ ਪ੍ਰਬੰਧ ਕਰਨ ਦੇ ਉਦੇਸ਼ਾਂ ਲਈ ਰੋਜ਼ਾਨਾ ਭਾਸ਼ਾ ਗਤੀਵਿਧੀਆਂ ਉੱਤੇ ਡੇਟਾ ਨੂੰ ਇਕੱਤਰ ਕਰਨ ਲਈ ਪ੍ਰਭਾਵਸ਼ਾਲੀ ਤਰੀਕਿਆਂ ਦਾ ਨਿਰਧਾਰਨ ਅਤੇ ਵਰਤੋਂ ਕਰੋ।
- ਵਿਆਖਿਆ/ਅਨੁਵਾਦ ਦਾ ਗੁਣਵੱਤਾ ਨਿਯੰਤਰਣ – ਇਹ ਯਕੀਨੀ ਬਣਾਉਣ ਲਈ ਕਦਮ ਪੁੱਟੋ ਕਿ ਵਿਆਖਿਆਵਾਂ ਦਾ ਪੱਧਰ ਭਾਸ਼ਾ ਦੇ ਅਨੁਵਾਦ ਵਿੱਚ ਲੋੜੀਂਦੇ ਛੋਟੇ-ਛੋਟੇ ਅੰਤਰਾਂ ਦੇ ਨਾਲ ਪੇਸ਼ੇਵਰ ਤੌਰ 'ਤੇ ਪ੍ਰਦਾਨ ਕੀਤਾ ਜਾਂਦਾ ਹੈ।
- ਮੌਜੂਦਾ ਅਤੇ ਭਵਿੱਖੀ ਟੇਕਨੋਲੋਜੀ ਦੀ ਵਰਤੋਂ ਕਰੋ।
- ਇੱਕ ਕੰਮਕਾਜੀ ਸਮੂਹ ਦੀ ਸਥਾਪਨਾ ਕਰੋ- ਇਹ ਕੰਮਕਾਜੀ ਸਮੂਹ ਐਗਜ਼ੀਕਿਉਟਿਵ ਆਰਡਰ 13166 ਦੇ ਅਨੁਪਾਲਣ ਵਿੱਚ ਇਮਪਲੀਮੇਂਟੇਸ਼ਨ ਪਲੈਨ ਨੂੰ ਵਿਕਸਿਤ ਕਰਨ ਲਈ ਜ਼ਿੰਮੇਵਾਰ ਹੋਵੇਗਾ।

**ਉਦੇਸ਼ 1**

***ਜ਼ਿੰਮੇਵਾਰ ਸਟਾਫ਼:*** ਕੰਪੋਨੈਂਟ ਲਈ ਇੱਕ ਪ੍ਰਮੁੱਖ LEP ਕੋਆਰਡੀਨੇਟਰ ਨੂੰ ਸੂਚੀਬੱਧ ਕਰਨ ਦੇ ਅਲਾਵਾ, ਸੀਨੀਅਰ ਮੈਨੇਜਮੈਂਟ ਕਰਮਚਾਰੀਆਂ, ਵਰਕ ਗਰੁੱਪ, ਕਮੇਟੀ, ਜਾਂ ਹੋਰ ਕਰਮਚਾਰੀਆਂ ਦੀ ਪਛਾਣ ਕਰੋ ਜਿਹਨਾਂ ਕੋਲ ਦਫ਼ਤਰ ਜਾਂ ਕੰਪੋਨੈਂਟ ਲੈਂਗਵੇਜ ਐਕਸੈਸ ਪਲੈਨ (Language Access Plan) ਨੂੰ ਵਿਕਸਿਤ ਕਰਨ ਅਤੇ ਸੁਧਾਰਨ ਦੇ ਨਾਲ-ਨਾਲ ਸੰਚਾਲਣ ਕਾਰਜਵਿਧੀਆਂ ਨੂੰ ਸਥਾਪਿਤ ਅਤੇ ਲਾਗੂ ਕਰਨ ਲਈ ਪਦ-ਅਧਿਕਾਰ ਅਤੇ ਜ਼ਿੰਮੇਵਾਰੀ ਹੋਵੇਗੀ।

**ਅਗਲੇ ਕਦਮ:**

**ਲੀਡ**: PDO

a) ਪ੍ਰਾਈਵੇਸੀ ਐਂਡ ਡਾਇਵਰਸਿਟੀ ਔਫਿਸ (Privacy and Diversity Office) (PDO) ਦੇ ਐਗਜ਼ੀਕਿਉਟਿਵ ਡਾਈਰੈਕਟਰ CBP ਲਈ LEP ਕੋਆਰਡੀਨੇਟਰ ਹਨ।

**ਮਿਤੀ**: ਪੂਰੇ ਕੀਤੇ।

b) CBP ਪ੍ਰੋਗਰਾਮ ਦੇ ਹਰ ਦਫ਼ਤਰ ਤੋਂ ਸਦੱਸਾਂ ਦੇ ਬਣਾਏ ਗਏ ਇੱਕ ਵਰਕ ਗਰੁੱਪ ਨੂੰ ਵਿੱਤੀ ਸਾਲ 2008 ਦੇ ਪਲੈਨ ਨੂੰ ਵਿਕਸਿਤ ਅਤੇ ਸੰਸ਼ੋਧਿਤ ਕਰਨ ਲਈ ਇਕੱਤਰ ਕਰੋ।

**ਮਿਤੀ**: ਪੂਰੇ ਕੀਤੇ।

c) ਇੱਕ LAP ਬ੍ਰੇਨਸਟੋਰਮਿੰਗ ਸੈਸ਼ਨ ਵਿੱਚ ਸਾਰੇ ਪ੍ਰੋਗਰਾਮ ਦਫ਼ਤਰਾਂ ਦੀ ਭਾਗੀਦਾਰੀ ਲਈ ਬੇਨਤੀ ਕਰੋ।

**ਮਿਤੀ**: ਪੂਰੇ ਕੀਤੇ।

d) ਮੌਜੂਦਾ ਪ੍ਰੋਗਰਾਮ ਗਤੀਵਿਧੀਆਂ ਦਾ ਆਕਲਨ ਕਰਨ ਲਈ ਤਿਮਾਹੀ ਆਧਾਰ ਉੱਤੇ ਮੁਲਾਕਾਤ ਕਰਨ ਲਈ ਇੱਕ LEP ਕਮੇਟੀ ਨੂੰ ਸਥਾਪਿਤ ਕਰੋ।

**ਮਿਤੀ**: ਪੂਰਾ ਕੀਤਾ

e) LEP ਵਰਕ ਗਰੁੱਪ ਲਈ ਇੱਕ ਚਾਰਟਰ ਜਾਰੀ ਕਰੋ।

**ਮਿਤੀ:** ਪੂਰਾ ਕੀਤਾ

**ਉਦੇਸ਼ 2**

***ਨਿਗਰਾਨੀ:*** ਪਦ-ਅਧਿਕਾਰ ਅਤੇ ਨਿਗਰਾਨੀ ਲਈ ਪ੍ਰੋਟੋਕੋਲਾਂ ਨੂੰ ਸਥਾਪਿਤ ਕਰੋ।

**ਅਗਲੇ ਕਦਮ:**

**ਲੀਡ:** PDO **ਸਹਿਯੋਗ:** ਔਫਿਸ ਔਫ ਅਕਾਊਂਟੇਬਿਲਿਟੀ/ਮੈਨੇਜਮੈਂਟ ਇੰਸਪੈਕਸ਼ਨ ਡਿਵੀਜ਼ਨ (MID)

a) FY15 SIP ਸਾਈਕਲ ਵਿੱਚ ਲਾਗੂ ਕਰਨ ਲਈ ਇੱਕ LEP-ਸਬੰਧਤ ਸਵੈ-ਨਿਰੀਖਣ ਪ੍ਰੋਗਰਾਮ ਵਰਕਸ਼ੀਟ ਨੂੰ ਵਿਕਸਿਤ ਕਰੋ।

**ਮਿਤੀ:** ਸਵੈ-ਨਿਰੀਖਣ ਪ੍ਰੋਗਰਾਮ ਵਰਕਸ਼ੀਟ ਮਾਰਚ 2015 ਵਿੱਚ ਪੂਰੀ ਕੀਤੀ ਅਤੇ ਪ੍ਰਸਾਰਿਤ ਕੀਤੀ ਗਈ ਸੀ।

**ਲੀਡ:** PDO **ਸਹਿਯੋਗ:** HRM/ਔਫਿਸ ਔਫ ਐਕ੍ਰੀਜ਼ਿਸ਼ਨ

b) ਪੁੱਛ-ਗਿੱਛ ਨੇ ਪਛਾਣ ਕੀਤੀ ਕਿ CBP ਸਟਾਫ਼ ਨੂੰ ਇਹ ਤੈਅ ਕਰਨਾ ਹੈ ਕਿ, ਕੀ ਭਾਸ਼ਾ ਸੇਵਾਵਾਂ ਦੇ ਇੰਤਜ਼ਾਮ ਵਿੱਚ ਸਮਾਯੋਜਨਾਂ ਦੀ ਲੋੜ ਹੁੰਦੀ ਹੈ।

**ਮਿਤੀ:** ਪੂਰਾ ਕੀਤਾ

**ਉਦੇਸ਼ 3**

***ਕਰਮਚਾਰੀਆਂ ਲਈ ਨੋਟਿਸ:*** ਕਰਮਚਾਰੀਆਂ ਨੂੰ ਉਹਨਾਂ ਦੀਆਂ ਜ਼ਿੰਮੇਵਾਰੀਆਂ ਅਤੇ ਉਪਲਬਧ ਭਾਸ਼ਾ ਸਰੋਤਾਂ ਦਾ ਵਰਣਨ ਕਰਨ ਲਈ ਤਰੀਕੇ ਸਥਾਪਿਤ ਕਰੋ।

**ਅਗਲੇ ਕਦਮ:**

**ਲੀਡ:** PDO **ਸਹਿਯੋਗ:** OPA

a) ਸਾਰੇ ਦਫ਼ਤਰ CBP LEP ਪਲੈਨ ਦੇ ਖਾਕੇ ਦੀ ਸਮੀਖਿਆ ਕਰਦੇ ਹਨ।

**ਮਿਤੀ:** ਪੂਰਾ ਕੀਤਾ

b) ਕਾਰਜਕਾਰੀ ਲੀਡਰਸ਼ਿਪ ਨੇ ਅਪਡੇਟ ਕੀਤੇ "ਖਾਕਾ" CBP ਪਲੈਨ ਉੱਤੇ ਸੰਖਿਪਤ ਜਾਣਕਾਰੀ ਦਿੱਤੀ।

**ਮਿਤੀ:** ਪੂਰਾ ਕੀਤਾ

c) LAP ਸੰਚਾਰ ਪਲੈਨ ਨੂੰ ਵਿਕਸਿਤ ਕਰੋ

- PDO ਇੱਕ ਵਿਆਪਕ ਸੰਚਾਰ ਯੋਜਨਾ ਦਾ ਵਿਕਾਸ ਕਰੇਗਾ।
- CBP ਦੇ LAP ਦੇ ਤਤਕਰਿਆਂ ਨੂੰ CBP ਦੀ ਇੰਟਰਨੈੱਟ ਵੈਬ ਸਾਈਟ ਉੱਤੇ ਪੋਸਟ ਕੀਤਾ ਜਾਵੇਗਾ।

- ਇਹ ਨੋਟਿਸ ਕਿ LAP 'ਤੇ ਹਸਤਾਖਰ ਕੀਤੇ ਗਏ ਹਨ, ਇਸਦਾ ਪ੍ਰਚਾਰ ਇਲੈਕਟ੍ਰੋਨਿਕ ਮੇਲ (*ਉਦਾਹਰਨ ਲਈ,* CBP ਸੈਂਟ੍ਰਲ) ਦੀ ਵਰਤੋਂ ਕਰ ਰਹੇ CBP ਕਰਮਚਾਰੀਆਂ ਅਤੇ ਆਂਤਰਿਕ CBP ਇਨਫੋਰਮੇਸ਼ਨ ਡਿਸਪਲੇ ਸਿਸਟਮ ਨੂੰ ਕੀਤਾ ਜਾਵੇਗਾ।
- ਕਰਮਚਾਰੀ ਇੱਕ ਸੂਚਨਾ ਪ੍ਰਾਪਤ ਕਰਨਗੇ, ਜੋ ਉਹਨਾਂ ਨੂੰ CBP ਦੇ LAP 'ਤੇ ਹਸਤਾਖਰ ਕਰਨ ਅਤੇ ਪਲੈਨ ਦੇ ਵਿਸ਼ਿਆਂ ਦੀ ਸੂਚਨਾ ਦਏਗੀ।
- ਕਰਮਚਾਰੀ LAP ਵਿੱਚ ਕੀਤੀਆਂ ਗਈਆਂ ਅਪਡੇਟਾਂ ਦੀ ਸਾਲਾਨਾ ਸੂਚਨਾ ਪ੍ਰਾਪਤ ਕਰਨਗੇ।

**ਮਿਤੀ:** ਪੂਰਾ ਕੀਤਾ

**ਉਦੇਸ਼ 4**

***ਪ੍ਰਾਥਮਿਕਤਾ:*** ਸੇਵਾਵਾਂ ਜਾਂ ਏਨਕਾਊਂਟਰਾਂ ਦੇ ਮਹੱਤਵ, ਵਰਤੋਂ ਦੀ ਵਾਰੰਵਾਰਤਾ, ਅਤੇ ਜਨ-ਅੰਕੜਿਆਂ ਦੇ ਆਧਾਰ ਉੱਤੇ ਭਾਸ਼ਾ ਸੇਵਾਵਾਂ ਦੀ ਪ੍ਰਾਥਮਿਕਤਾ ਲਈ ਕੋਈ ਪਲੈਨ ਸ਼ਾਮਲ ਕਰੋ।

**ਅਗਲੇ ਕਦਮ:**

**ਲੀਡ:** PDO **ਸਹਿਯੋਗ:** ਸਾਰੇ ਪ੍ਰੋਗਰਾਮ ਦਫ਼ਤਰ

a) CBP ਹਰ ਪ੍ਰੋਗਰਾਮ ਦਫ਼ਤਰ ਲਈ ਅਨੁਵਾਦ ਅਤੇ ਵਿਆਖਿਆ ਜ਼ਰੂਰਤਾਂ ਦਾ ਨਿਰਧਾਰਨ ਕਰੇਗਾ।

**ਮਿਤੀ:** FY 2017

**ਲੀਡ:** OPA

b) OPA ਅਜਿਹੇ ਵਿਸ਼ਿਆਂ ਦੇ ਅਨੁਵਾਦ ਨੂੰ ਪਹਿਲ ਦੇਣ ਦੀ ਯੋਜਨਾ ਵਿਕਸਿਤ ਕਰੇਗਾ, ਜੋ ਯਾਤਰਾ ਕਰ ਰਹੀ ਜਨਤਾ ਨੂੰ ਸਿੱਧੇ ਤੌਰ 'ਤੇ ਪ੍ਰਭਾਵਿਤ ਕਰਦੇ ਹਨ।

**ਮਿਤੀ:** FY 2017

**ਉਦੇਸ਼ 5**

***ਭਾਸ਼ਾ ਪਹੁੰਚ ਕਾਰਜਵਿਧੀਆਂ/ਪ੍ਰੋਟੋਕੋਲ:*** ਅਜਿਹੀਆਂ ਭਾਸ਼ਾ ਪਹੁੰਚ ਕਾਰਜਵਿਧੀਆਂ ਜਾਂ ਪ੍ਰੋਟੋਕੋਲਾਂ ਨੂੰ ਸਥਾਪਿਤ ਕਰੋ, ਜਿਹਨਾਂ ਦਾ ਪਾਲਣ ਸਟਾਫ਼ ਨੂੰ LEP ਵਿਅਕਤੀਆਂ ਨੂੰ ਆਪਣੀਆਂ ਰੋਜ਼ਾਨਾ ਗਤੀਵਿਧੀਆਂ ਵਿੱਚ ਏਨਕਾਊਂਟਰ ਕੀਤੀਆਂ ਭਾਸ਼ਾ ਸੇਵਾਵਾਂ ਪ੍ਰਦਾਨ ਕਰਨ ਲਈ ਕਰਨਾ ਚਾਹੀਦਾ ਹੈ। ਪ੍ਰੋਟੋਕੋਲ ਇਹ ਸ਼ਾਮਲ ਕਰੇਗਾ: ਕਿਸੇ ਵਿਅਕਤੀ ਦੀ LEP ਸਥਿਤੀ ਨੂੰ ਪਛਾਣਨਾ; ਬੋਲੀ ਗਈ ਭਾਸ਼ਾ ਦੀ ਪਛਾਣ ਕਰਨਾ; ਢੁਕਵੇਂ ਭਾਸ਼ਾ ਸਹਿਯੋਗ ਦੀ ਲੋੜ ਵਾਲੀਆਂ ਸਥਿਤੀਆਂ ਦੀ ਪਛਾਣ ਕਰਨਾ; ਭਾਸ਼ਾ ਸਹਿਯੋਗ ਤੱਕ ਪਹੁੰਚਣਾ; ਅਤੇ ਸੰਪਰਕ ਨੂੰ ਰਿਕਾਰਡ ਕਰਨਾ। ਜਦੋਂ ਤੱਕ ਪ੍ਰਤੀਕਾਰੀ ਵਿਚਾਰਾਂ ਦਾ ਵਿਸਤਾਰ ਵਿੱਚ ਵਰਣਨ ਨਹੀਂ ਕੀਤਾ ਜਾਂਦਾ, ਪ੍ਰੋਟੋਕੋਲਾਂ ਨੂੰ ਦੁਰਲੱਭ ਸਥਿਤੀਆਂ ਅਤੇ ਗੈਰ-ਜ਼ਰੂਰੀ ਜਾਣਕਾਰੀ ਲਈ ਪਰਿਵਾਰ ਦੇ ਸਦੱਸਾਂ, ਦੋਸਤਾਂ, ਜਾਂ LEP ਵਿਅਕਤੀਆਂ ਨਾਲ ਜੁੜੇ ਹੋਰ ਵਿਅਕਤੀਆਂ ਉੱਤੇ ਸੀਮਾਵਾਂ ਸ਼ਾਮਲ ਕਰਨੀਆਂ ਚਾਹੀਦੀਆਂ ਹਨ।

**ਅਗਲੇ ਕਦਮ:**

a) OFO ਕੋਲ ਦੁਭਾਸ਼ੀਏ ਅਤੇ ਅਨੁਵਾਦ ਸੇਵਾਵਾਂ ਦੀ ਵਰਤੋਂ ਲਈ ਇੱਕ ਪ੍ਰੋਟੋਕੋਲ ਹੁੰਦਾ ਹੈ ਅਤੇ ਇਸਦੀ ਪਾਲਿਸੀ ਨੂੰ ਅਪਡੇਟ ਕਰੇਗਾ। ਦੁਭਾਸ਼ੀਏ ਅਤੇ ਅਨੁਵਾਦ ਸੇਵਾਵਾਂ ਦੀ ਵਰਤੋਂ ਬਾਰੇ CBP ਪਾਲਿਸੀ ਦੀ ਸਮੀਖਿਆ LEP ਕਮੇਟੀ ਦੁਆਰਾ ਇਹ ਯਕੀਨੀ ਬਣਾਉਣ ਲਈ ਕੀਤੀ ਜਾਵੇਗੀ ਕਿ ਇਹ ਇਸ ਪਲੈਨ ਦੀਆਂ ਜ਼ਰੂਰਤਾਂ ਦਾ ਅਨੁਪਾਲਣ ਕਰਦੀ ਹੈ।

**ਮਿਤੀ:** ਮਾਰਚ-2017

**ਲੀਡ:** USBP **ਸਹਿਯੋਗ:** PDO

b) USBP ਕੋਲ ਕਾਨੂੰਨ ਲਾਗੂ ਕਰਨ ਵਾਲੇ ਕਰਮਚਾਰੀ-ਵਰਗ ਲਈ ਇੱਕ ਪ੍ਰੋਟੋਕੋਲ ਹੁੰਦਾ ਹੈ, ਜਦੋਂ ਅਨਅਕੰਪਨੀਡ ਏਲੀਅਨ ਚਿਲਡ੍ਰਨ (Unaccompanied Alien Children) (UACs) ਦੇ ਸਮੇਤ LEP ਵਿਅਕਤੀਆਂ ਦਾ ਸਾਮ੍ਹਣਾ ਕੀਤਾ ਜਾਂਦਾ ਹੈ। ਅਜਿਹੀਆਂ ਸੂਰਤਾਂ ਵਿੱਚ ਜਿੱਥੇ ਇਨ-ਹਾਊਸ ਭਾਸ਼ਾ ਸਮਰੱਥਾਵਾਂ ਬਥੇਰੀਆਂ ਨਹੀਂ ਹਨ, USBP ਨੇ ਕੰਟ੍ਰੈਕਟ ਟੈਲੀਫ਼ੋਨਿਕ ਵਿਆਖਿਆ ਸੇਵਾਵਾਂ ਦੀ ਵਰਤੋਂ ਸ਼ੁਰੂ ਕੀਤੀ ਹੈ। ਅਜਿਹੇ ਮਾਮਲਿਆਂ ਵਿੱਚ ਜਦੋਂ UAC ਦਾ ਸਾਮ੍ਹਣਾ ਕੀਤਾ ਜਾਂਦਾ ਹੈ, USBP ਪਾਲਿਸੀ ਲਈ ਖ਼ਾਸ ਕਾਰਜਵਿਧੀਆਂ ਦੀ ਲੋੜ ਹੁੰਦੀ ਹੈ, ਜਿਸ ਵਿੱਚ ਵਿਅਕਤੀ ਦੀਆਂ ਭਾਸ਼ਾ ਸਮਰੱਥਾਵਾਂ ਦੀ ਪਛਾਣ ਕਰਨਾ ਅਤੇ ਇਹ ਯਕੀਨੀ ਬਣਾਉਣਾ ਸ਼ਾਮਲ ਹੁੰਦਾ ਹੈ ਕਿ ਸਾਰੀਆਂ ਕਾਰਜਵਿਧੀਆਂ ਅਤੇ ਦਸਤਾਵੇਜ਼ਾਂ ਦਾ ਵਰਣਨ ਉਸ ਭਾਸ਼ਾ ਵਿੱਚ ਕੀਤਾ ਜਾਂਦਾ ਹੈ ਜਿਸ ਦੇ ਨਾਲ ਵਿਅਕਤੀ ਜਾਣਕਾਰ ਹੁੰਦਾ ਹੈ।

**ਮਿਤੀ**: ਪੂਰਾ ਕੀਤਾ

**ਲੀਡ**: PDO **ਸਹਿਯੋਗ**: ਸਾਰੇ ਪ੍ਰੋਗਰਾਮ ਦਫ਼ਤਰ

c) CBP ਨੇ ਦੇਸ਼ ਭਰ ਵਿੱਚ ਸੰਚਾਲਣ ਸਥਾਨਾਂ ਵਿਖੇ ਸਿਵਿਲ ਰਾਈਟਸ ਅਤੇ ਸਿਵਿਲ ਲਿਬਰਟੀਜ਼ "ਆਈ ਸਪੀਕ" ਦੇ ਬਹੁ-ਭਾਸ਼ੀ ਪੋਸਟਰ ਲਗਾਏ ਹਨ, ਤਾਂ ਜੋ LEP ਸਦੱਸਾਂ ਦੁਆਰਾ ਬੋਲੀਆਂ ਗਈਆਂ ਭਾਸ਼ਾਵਾਂ ਨੂੰ ਪਛਾਣਨ ਵਿੱਚ ਅਫ਼ਸਰਾਂ ਅਤੇ ਏਜੰਟਾਂ ਦੀ ਮਦਦ ਕੀਤੀ ਜਾਵੇ, ਜਿਸ ਦਾ ਸਾਮ੍ਹਣਾ CBP ਆਪਣੇ ਪ੍ਰੋਗਰਾਮਾਂ ਅਤੇ ਗਤੀਵਿਧੀਆਂ ਵਿੱਚ ਕਰਦਾ ਹੈ।

**ਮਿਤੀ**: ਸੰਪੂਰਣ (ਹਿਰਾਸਤ ਅਤੇ ਹੋਰ ਸੰਚਾਲਣ ਖੇਤਰ)

**ਉਦੇਸ਼ 6**

***ਗੁਣਵੱਤਾ ਨਿਯੰਤ੍ਰਣ ਕਾਰਜਵਿਧੀਆਂ:*** ਗੁਣਵੱਤਾ ਨਿਯੰਤ੍ਰਣ ਕਾਰਜਵਿਧੀਆਂ ਦਾ ਵਰਣਨ ਕਰੋ ਜੋ ਯਕੀਨੀ ਬਣਾਉਂਦੀਆਂ ਹਨ ਕਿ ਵਿਦੇਸ਼ੀ ਭਾਸ਼ਾ ਗੁਣਾਂ ਨੂੰ ਵਰਤਣ ਵਾਲੇ ਸਟਾਫ਼ ਕਰਮਚਾਰੀ ਅਜਿਹਾ ਸਟੀਕ ਅਤੇ ਪ੍ਰਤੀਯੋਗੀ ਤਰੀਕੇ ਵਿੱਚ ਕਰਨ ਦੇ ਨਾਲ-ਨਾਲ ਕੰਟ੍ਰੈਕਟਰਾਂ ਵਲੋਂ ਉੱਚ ਗੁਣਵੱਤਾ ਭਾਸ਼ਾ ਸੇਵਾਵਾਂ ਨੂੰ ਯਕੀਨੀ ਬਣਾਉਂਦੇ ਹਨ।

**ਅਗਲੇ ਕਦਮ:**

**ਲੀਡ**: OFO

a) OFO ਮੌਜੂਦਾ CBP ਅਫ਼ਸਰਾਂ ਅਤੇ CBP ਖੇਤੀ ਵਿਸ਼ੇਸ਼ੱਗਾਂ ਦੀਆਂ ਭਾਸ਼ਾ ਪ੍ਰਵੀਨਤਾਵਾਂ ਦਾ ਨਿਰਧਾਰਨ ਕਰਨ ਲਈ OFO ਦੇ ਵਿਦੇਸ਼ੀ ਭਾਸ਼ਾ ਅਵਾਰਡ ਪ੍ਰੋਗਰਾਮ ਦੇ ਤਹਿਤ ਇੱਕ ਟੈਲੀਫ਼ੋਨਿਕ ਟੈਸਟਿੰਗ ਸਿਸਟਮ ਦੀ ਵਰਤੋਂ ਕਰਨਾ ਜਾਰੀ ਰੱਖੇਗਾ।

- 2006 ਤੋਂ, ਦੱਖਣ-ਪੱਛਮੀ ਬਾਰਡਰ, ਮਿਆਮੀ, ਅਤੇ ਪੋਰਟੋ ਰਿਕੋ ਨੂੰ ਸਪੁਰਦ ਕੀਤੇ ਗਏ ਨਵੇਂ CBP ਅਫ਼ਸਰਾਂ ਦੀ ਸਪੇਨੀ ਭਾਸ਼ਾ ਦੀ ਪ੍ਰਵੀਨਤਾ ਲਈ ਜਾਂਚ ਕੀਤੀ ਗਈ ਅਤੇ ਸਿਖਲਾਈ ਦਿੱਤੀ ਗਈ ਹੈ।
- 2009 ਤੋਂ, ਸਾਰੇ ਏਅਰ ਐਂਡ ਮੈਰੀਨ ਔਪਰੇਸ਼ਨਜ਼ (Air and Marine Operations) (AMO) ਅਫ਼ਸਰਾਂ ਦੀ ਸਪੇਨੀ ਭਾਸ਼ਾ ਦੀ ਪ੍ਰਵੀਨਤਾ ਲਈ ਜਾਂਚ ਕੀਤੀ ਹੈ ਅਤੇ ਸਿੱਖਲਾਈ ਦਿੱਤੀ ਗਈ ਹੈ।
- CBP.gov ਵੈਬਸਾਈਟ ਦਾ ਇੱਕ ਪ੍ਰਸ਼ਨ/ਟਿੱਪਣੀ/ਸ਼ਿਕਾਇਤ ਸੈਕਸ਼ਨ ਹੈ ਜੋ ਆਮ ਜਨਤਾ ਲਈ ਫੀਡਬੈਕ ਕ੍ਰਿਆ-ਪ੍ਰਣਾਲੀ ਪ੍ਰਦਾਨ ਕਰਦਾ ਹੈ ਅਤੇ ਪੁੱਛ-ਗਿੱਛਾਂ ਲਈ ਇੱਕ ਟੋਲ ਫ੍ਰੀ ਨੰਬਰ (877) 227-5511 ਪ੍ਰਦਾਨ ਕਰਦਾ ਹੈ। 2015 ਵਿੱਚ, CBP ਨੇ ਸ਼ਿਕਾਇਤ ਕਿਰਿਆ ਤੱਕ ਪਹੁੰਚ ਨੂੰ ਕਾਫੀ ਜ਼ਿਆਦਾ ਸੁਧਾਰਦੇ ਹੋਏ, ਪ੍ਰਸ਼ਨ/ਟਿੱਪਣੀ/ਸ਼ਿਕਾਇਤ ਵਿਭਾਗ ਦਾ ਸਪੇਨੀ ਵਿੱਚ ਅਨੁਵਾਦ ਕੀਤਾ। ਵਾਧੂ ਤੌਰ 'ਤੇ, CBP ਇੰਟਰਨੈੱਟ ਵੈੱਬ ਸਾਈਟ ਦੇ ਮੁੱਖ ਪੰਨੇ ਨੇ ਇੱਕ ਲਿੰਕ ਸ਼ਾਮਲ ਕੀਤਾ, ਜਿਸ ਦਾ ਸਿਰਲੇਖ "Communicarse con Nosotros" ਹੈ। ਪੰਨਾ ਸਪੇਨੀ ਵਿੱਚ ਸ਼ਿਕਾਇਤ ਕਿਰਿਆ ਦਾ ਵਰਣਨ ਕਰਦਾ ਹੈ ਅਤੇ ਸਪੇਨੀ ਸਪੀਕਰਾਂ ਨੂੰ ਸਪੇਨੀ ਵਿੱਚ CBP ਅਧਿਕਾਰੀਆਂ ਦੇ ਨਾਲ ਆਪਣੇ ਤਜਰਬੇ ਬਾਰੇ ਸ਼ਿਕਾਇਤਾਂ ਦਰਜ ਕਰਨ ਦੀ ਇਜਾਜ਼ਤ ਦਿੰਦਾ ਹੈ।

- CBP.gov ਵੈਬਸਾਈਟ DHS ਔਫਿਸ ਔਫ ਸਿਵਿਲ ਰਾਈਟਸ (Office of Civil Rights) ਅਤੇ ਸਿਵਿਲ ਲਿਬਰਟੀਜ਼ ਲਈ ਇੱਕ ਲਿੰਕ ਪ੍ਰਦਾਨ ਕਰਦੀ ਹੈ, ਜੋ ਟਿੱਪਣੀਆਂ ਜਾਂ ਸ਼ਿਕਾਇਤਾਂ ਨੂੰ ਦਰਜ ਕਰਨ ਲਈ ਆਮ ਜਨਤਾ ਨੂੰ ਵਾਧੂ ਕ੍ਰਿਆ-ਪ੍ਰਣਾਲੀ ਉਪਲਬਧ ਕਰਾਉਂਦਾ ਹੈ। DHS ਸਾਈਟ "ਮੈਂ ਕਿਵੇਂ ਕਰਾਂ?" ਸੈਕਸ਼ਨ ਦੇ ਤਹਿਤ "ਹੋਮ ਪੇਜ" ਉੱਤੇ ਸ਼ਿਕਾਇਤਾਂ ਉੱਤੇ ਜਾਣਕਾਰੀ ਪ੍ਰਦਾਨ ਕਰਦੀ ਹੈ। DHS ਸਾਈਟ "ਫੀਡਬੈਕ ਦਿਓ" ਦੇ ਤਹਿਤ "ਸਾਡੇ ਨਾਲ ਸੰਪਰਕ ਕਰੋ" ਪੰਨੇ ਦੁਆਰਾ ਟਿੱਪਣੀਆਂ ਨੂੰ ਸਵੀਕਾਰ ਕਰਦੀ ਹੈ।

**ਮਿਤੀ:** ਪੂਰਾ ਕੀਤਾ

**ਲੀਡ:** PDO **ਸਹਿਯੋਗ:** ਸਾਰੇ ਪ੍ਰੋਗਰਾਮ ਦਫ਼ਤਰ

b) ਇਹ ਯਕੀਨੀ ਬਣਾਉਣ ਲਈ ਕਿ CBP ਦੁਆਰਾ ਵਰਤੇ ਗਏ ਦੁਭਾਸ਼ੀਏ ਉੱਚ ਗੁਣਵੱਤਾ ਭਾਸ਼ਾ ਸੇਵਾ ਪ੍ਰਦਾਨ ਕਰਦੇ ਹਨ, CBP ਦੁਭਾਸ਼ੀਏ ਦੀ ਵਰਤੋਂ ਨੂੰ ਲਿਖਣ ਅਤੇ ਟ੍ਰੈਕ ਕਰਨ ਲਈ ਇੱਕ ਪਲੈਨ ਵਿਕਸਿਤ ਕਰੇਗੀ।

**ਮਿਤੀ:** FY 2017

**<u>ਉਦੇਸ਼ 7</u>**

***ਡੇਟਾ ਨੂੰ ਟ੍ਰੈਕ ਕਰਨਾ:*** ਗੈਰ-ਅੰਗਰੇਜ਼ੀ ਜ਼ਰੂਰਤਾਂ ਦੇ ਨਾਲ ਸਬੰਧਤ ਡੇਟਾ ਦੇ ਇਕੱਤਰੀਕਰਣ ਅਤੇ ਪ੍ਰਬੰਧਣ ਲਈ ਕਿਸੇ ਕ੍ਰਿਆ-ਪ੍ਰਣਾਲੀ ਨੂੰ ਲਾਗੂ ਕਰਨ ਅਤੇ ਕਾਇਮ ਰੱਖਣ ਲਈ ਕਦਮਾਂ ਨੂੰ, ਖ਼ਾਸ ਤੌਰ 'ਤੇ ਮੌਜੂਦਾ ਡੇਟਾਬੇਸਾਂ ਜਾਂ ਟ੍ਰੈਕਿੰਗ ਪ੍ਰਣਾਲੀਆਂ ਦੁਆਰਾ ਉਜਾਗਰ ਕਰੋ।

**ਅਗਲੇ ਕਦਮ:**

**ਲੀਡ:** USBP

a) USBP ਗਿਰਫ਼ਤਾਰ ਕੀਤੇ ਅਤੇ/ਜਾਂ ਹਿਰਾਸਤ ਵਿੱਚ ਲਏ ਗਏ LEP ਵਿਅਕਤੀਆਂ ਦੁਆਰਾ ਬੋਲੀਆਂ ਗਈਆਂ ਭਾਸ਼ਾਵਾਂ ਨੂੰ ਟ੍ਰੈਕ ਕਰਨ ਲਈ e3 ਪ੍ਰੋਸੈਸਿੰਗ ਸਿਸਟਮ ਦੀ ਵਰਤੋਂ ਜਾਰੀ ਰੱਖੇਗਾ।

**ਮਿਤੀ:** USBP (eProcessing ਸਿਸਟਮ) ਲਈ ਪੂਰਾ ਕੀਤਾ

**ਲੀਡ:** OFO

b) OFO, CBP ਕਰਮਚਾਰੀ-ਵਰਗ ਦੁਆਰਾ ਸਾਮ੍ਹਣਾ ਕੀਤੇ ਗਏ LEP ਵਿਅਕਤੀਆਂ ਦੁਆਰਾ ਬੋਲੀਆਂ ਗਈਆਂ ਭਾਸ਼ਾਵਾਂ ਨੂੰ ਟ੍ਰੈਕ ਕਰਨ ਲਈ ਕਿਸੇ ਸਿਸਟਮ ਨੂੰ ਵਿਕਸਿਤ ਕਰਨ ਦੀ ਸੰਭਾਵਨਾ ਦੀ ਖੋਜ ਕਰੇਗਾ।
**ਮਿਤੀ:** FY 2017

**ਲੀਡ:** IPL/CBP INFO ਸੈਂਟਰ (INFO Center)

c) IPL ਭਾਸ਼ਾ ਸੇਵਾਵਾਂ ਦੇ ਪ੍ਰਬੰਧ ਬਾਰੇ CBP ਦੇ INFO ਸੈਂਟਰ (INFO Center) ਵਿਖੇ ਆਮ ਜਨਤਾ ਤੋਂ ਪ੍ਰਾਪਤ ਕੀਤੀਆਂ ਸ਼ਿਕਾਇਤਾਂ ਨੂੰ ਟ੍ਰੈਕ ਕਰੇਗਾ ਅਤੇ PDO ਵਿਸ਼ਲੇਸ਼ਣ ਨੂੰ ਚਲਾਏਗਾ।

**ਮਿਤੀ:** FY 2017

**<u>ਉਦੇਸ਼ 8</u>**

***ਸੋਮੇ:*** ਵਿਹਾਰੀ ਸੀਮਾ ਤੱਕ ਮੌਜੂਦਾ ਸੋਮਿਆਂ ਦੀ ਪਛਾਣ ਕਰਦਿਆਂ ਅਤੇ ਫੰਡਿੰਗ ਅਤੇ ਪ੍ਰਾਪਤੀ ਜ਼ਰੂਰਤਾਂ ਦਾ ਵਰਣਨ ਕਰਦਿਆਂ, ਭਾਸ਼ਾ ਸੇਵਾਵਾਂ ਪ੍ਰਦਾਨ ਕਰਨ ਲਈ ਜ਼ਰੂਰੀ ਸੋਮਿਆਂ ਦਾ ਆਕਲਨ ਕਰੋ।

**ਅਗਲੇ ਕਦਮ:**

**ਲੀਡ:** ਔਫਿਸ ਔਫ ਐਕ੍ਰੀਜ਼ਿਸ਼ਨ

a) ਔਫਿਸ ਔਫ ਐਕ੍ਰੀਜ਼ਿਸ਼ਨ, ਘੱਟ ਕੀਮਤਾਂ 'ਤੇ DHS ਦੀ ਖਰੀਦਾਰੀ ਤਾਕਤ ਦਾ ਫਾਇਦਾ ਲੈਣ ਲਈ ਅਤੇ ਭਾਸ਼ਾ ਸੇਵਾਵਾਂ ਦੇ ਇੰਤਜ਼ਾਮ ਨੂੰ ਸੁਧਾਰਣ ਲਈ DHS -ਵਿਆਪਕ ਕੂਟਨੀਤਕ ਤੌਰ 'ਤੇ ਸੌਰਸ ਕੀਤੇ ਕੰਟ੍ਰੈਕਟਿੰਗ ਵਾਹਣਾਂ ਦੇ ਪੋਰਟਫੋਲੀਓ ਨੂੰ ਵਿਕਸਿਤ ਕਰਨ ਦੀਆਂ ਕੋਸ਼ਿਸ਼ਾਂ ਵਿੱਚ ਭਾਗ ਲਏਗਾ।

**ਮਿਤੀ:** ਪੂਰਾ ਕੀਤਾ

**ਲੀਡ:** ਔਫਿਸ ਔਫ ਐਕ੍ਰੀਜ਼ਿਸ਼ਨ

b) CBP ਭਾਸ਼ਾ ਸੇਵਾਵਾਂ ਦੀ ਵਰਤੋਂ ਨੂੰ ਟ੍ਰੈਕ ਕਰਨਾ ਸ਼ੁਰੂ ਕਰੇਗਾ।

**ਮਿਤੀ:** ਪੂਰਾ ਕੀਤਾ

**ਲੀਡ:** PDO **ਸਹਿਯੋਗ:** ਸਾਰੇ ਪ੍ਰੋਗਰਾਮ ਦਫ਼ਤਰ

c) CBP ਭਾਸ਼ਾ ਸੇਵਾਵਾਂ ਦੀ ਸਾਲਾਨਾ ਸਮੀਖਿਆ ਇਹ ਤੈਅ ਕਰਨ ਲਈ ਚਲਾਏਗਾ ਕਿ, ਕੀ ਸੋਮਿਆਂ ਨੂੰ ਨਿਪੁੰਨਤਾ ਅਤੇ ਪ੍ਰਭਾਵਸ਼ਾਲੀ ਤਰੀਕੇ ਨਾਲ ਸਪੁਰਦ ਕੀਤਾ ਜਾ ਰਿਹਾ ਹੈ।

**ਮਿਤੀ:** ਚਾਲੂ

**<u>ਉਦੇਸ਼ 9</u>**

***LEP ਸਮੂਹਾਂ ਤੱਕ ਪਹੁੰਚ:*** ਭਾਸ਼ਾ ਸੇਵਾਵਾਂ ਦੀ ਪ੍ਰਭਾਵਸ਼ੀਲਤਾ ਦਾ ਆਕਲਨ ਕਰਨ ਲਈ LEP ਸਮੂਹਾਂ ਅਤੇ ਹੋਰ ਬਾਹਰੀ ਹਿੱਤਧਾਰਕਾਂ ਦੇ ਨਾਲ ਸਹਿਯੋਗ ਜਾਂ ਸ਼ਮੂਲੀਅਤ ਦਾ ਵਰਣਨ ਕਰੋ; DHS ਅਤੇ ਔਫਿਸ ਔਫ ਪਬਲਿਕ ਅਫੇਅਰਸ (OPA) ਦੇ ਤਾਲਮੇਲ ਵਿੱਚ ਮੀਡੀਆ ਕਾਰਜ-ਨੀਤੀਆ ਦਾ ਵਰਣਨ ਕਰੋ ਅਤੇ ਇਹ ਵਰਣਨ ਕਰੋ ਕਿ LEP ਸਮੂਹ ਕਿਵੇਂ ਭਾਸ਼ਾ ਸੇਵਾਵਾਂ ਪ੍ਰਦਾਨ ਕਰਨ ਲਈ ਏਜੰਸੀ ਦੇ ਯਤਨਾਂ ਨੂੰ ਸਹਿਯੋਗ ਦੇ ਸਕਦੇ ਹਨ।

**ਅਗਲੇ ਕਦਮ:**

**ਲੀਡ:** OC-NGO **ਸਹਿਯੋਗ:** OPA, PDO

a) CBP ਇੱਕ ਵਿਆਪਕ ਸ਼ਮੂਲੀਅਤ ਯੋਜਨਾ ਦਾ ਵਿਕਾਸ ਕਰੇਗਾ, ਜਿਸ ਵਿੱਚ ਭਾਸ਼ਾ ਸੇਵਾਵਾਂ ਬਾਰੇ ਜਨਤਾ ਤੋਂ ਰਾਏ ਪ੍ਰਾਪਤ ਕਰਨ ਲਈ ਇੱਕ ਕ੍ਰਿਆ-ਪ੍ਰਣਾਲੀ ਸ਼ਾਮਲ ਹੁੰਦੀ ਹੈ।

- CBP ਨੇ ਜਨਤਾ ਤੋਂ ਟਿੱਪਣੀਆਂ ਦੀ ਬੇਨਤੀ ਕਰਨ ਲਈ CBP.gov ਸਾਈਟ ਉੱਤੇ ਟਿੱਪਣੀ ਲਈ ਆਪਣੇ ਡ੍ਰਾਫਟ LAP ਨੂੰ ਪੋਸਟ ਕੀਤਾ।
- LAP ਨੂੰ ਅੰਤਿਮ ਰੂਪ ਦੇਣ ਤੋਂ ਪਹਿਲਾਂ ਜਨਤਾ ਵਲੋਂ ਟਿੱਪਣੀਆਂ ਦੀ ਸਮੀਖਿਆ ਕੀਤੀ ਗਈ ਸੀ ਅਤੇ ਸਵੀਕਾਰ ਕੀਤੀਆਂ ਗਈਆਂ ਸਨ।
- ਹਿੱਤਧਾਰਕਾਂ ਦੀਆਂ ਟਿੱਪਣੀਆਂ ਦੇ ਜਵਾਬ ਵਿੱਚ, CBP ਨੇ ਆਪਣੇ ਪਲੈਨ ਦਾ ਇਹ ਯਕੀਨੀ ਬਣਾਉਣ ਲਈ ਸੰਸ਼ੋਧਣ ਕੀਤਾ ਕਿ ਵਰਤੇ ਗਏ ਮੁੱਖ ਸ਼ਬਦ DHS ਲੈਂਗਵੇਜ ਐਕਸੈਸ ਪਲੈਨ (Language Access Plan) ਵਿੱਚ ਵਰਤੇ ਗਏ ਸ਼ਬਦਾਂ ਦੇ ਸਮਾਨ ਹੁੰਦੇ ਹਨ।
- CBP ਨੇ DHS ਸ਼ਿਕਾਇਤ ਪੰਨੇ 'ਤੇ ਲਿੰਕਾਂ ਨੂੰ ਸ਼ਾਮਲ ਕਰਨ ਲਈ ਆਪਣੀ ਔਨਲਾਈਨ ਸ਼ਿਕਾਇਤ ਕਿਰਿਆ ਵਿੱਚ ਸੁਧਾਰ ਕੀਤਾ ਹੈ ਅਤੇ CBP.gov ਉੱਤੇ ਇੱਕ ਸਪੇਨੀ ਭਾਸ਼ਾ ਸ਼ਿਕਾਇਕ ਪੰਨਾ ਜੋੜਿਆ ਹੈ।
- ESTA ਪੰਨੇ ਨੂੰ ਇੱਕ ਤੋਂ ਵੱਧ ਭਾਸ਼ਾਵਾਂ ਵਿੱਚ ਜਾਣਕਾਰੀ ਪੰਨਿਆਂ ਤੱਕ ਸਿੱਧੇ ਲਿੰਕ ਪ੍ਰਦਾਨ ਕਰਨ ਲਈ ਸੁਧਾਰਿਆ ਗਿਆ ਸੀ।

**ਮਿਤੀ:** ਪੂਰਾ ਕੀਤਾ

**ਲੀਡ:** OC-NGO

b) CBP ਦੇ NGO ਲਿਏਜਾਨ NGO ਦੇ ਨਾਲ ਫੀਡਬੈਕ ਸੈਸ਼ਨਾਂ ਦੀ ਸੁਵਿਧਾ ਪ੍ਰਦਾਨ ਕਰੇਗਾ।

**ਮਿਤੀ:** ਚਾਲੂ

**ਉਦੇਸ਼ 10**

***ਕਰਮਚਾਰੀ ਦੇ ਫਰਜ਼:*** ਜਿੱਥੇ ਢੁਕਵਾਂ ਹੋਵੇ, ਕਰਮਚਾਰੀਆਂ ਦੇ ਫਰਜ਼ਾਂ ਦੀ ਸੀਮਾ ਅੰਦਰ ਵਿਆਖਿਆ ਅਤੇ ਅਨੁਵਾਦ ਗਤੀਵਿਧੀਆਂ ਨੂੰ ਸ਼ਾਮਲ ਕਰਨ ਲਈ ਨੌਕਰੀ ਦੇ ਵਰਣਨ ਦਾ ਵਿਸਤਾਰ ਕਰੋ; ਇਹਨਾਂ ਕਰਮਚਾਰੀਆਂ ਦੀਆਂ ਭਾਸ਼ਾ ਯੋਗਤਾਵਾਂ ਦਾ ਆਕਲਨ ਕਰੋ, ਤਾਂ ਜੋ ਖਾਸ ਡਿਊਟੀਆਂ ਲਈ ਭਾਸ਼ਾ ਸੇਵਾਵਾਂ ਦੇਣ ਲਈ ਉਹਨਾਂ ਦੀ ਸਮਰੱਥਾ ਨੂੰ ਯਕੀਨੀ ਬਣਾਇਆ ਜਾ ਸਕੇ; ਅਤੇ ਕਰਮਚਾਰੀਆਂ ਦੀਆਂ ਭਾਸ਼ਾ ਯੋਗਤਾਵਾਂ ਨੂੰ ਵਧਾਉਣ ਲਈ ਯੋਜਨਾਵਾਂ ਦਾ ਵਰਣਨ ਕਰੋ।

**ਅਗਲੇ ਕਦਮ:**

**ਲੀਡ:** PDO (ਪੂਰੀ ਏਜੰਸੀ ਵਿੱਚ LEP ਨਿਰਦੇਸ਼ਨ) **ਲੀਡ:** USBP ਅਤੇ OFO (LEP ਦੀਆਂ ਮਿਆਰੀ ਸੰਚਾਲਣ ਕਾਰਜਵਿਧੀਆਂ ਨੂੰ ਸਹਿਯੋਗ ਦੇ ਰਿਹਾ ਮਿਸ਼ਨ-ਵਿਸ਼ਿਸ਼ਟ)

a) CBP, ਮਿਸ਼ਨ-ਵਿਸ਼ਿਸ਼ਟ ਸਹਿਯੋਗ ਦੇ ਰਹੀਆਂ LEP ਮਿਆਰੀ ਸੰਚਾਲਣ ਕਾਰਜਵਿਧੀਆਂ ਨੂੰ ਜਾਰੀ ਕਰਦਿਆਂ, USBP ਅਤੇ OFO ਦੇ ਨਾਲ ਪੂਰੀ ਏਜੰਸੀ ਦੇ ਵਿੱਚ LEP ਨਿਰਦੇਸ਼ ਨੂੰ ਜਾਰੀ ਕਰੇਗਾ।

**ਮਿਤੀ:** FY 2017

**ਲੀਡ:** HRM **ਸਹਿਯੋਗ:** OFO

b) CBP ਅਫ਼ਸਰ ਨੌਕਰੀ ਦੇ ਅਵਸਰ ਦੀਆਂ ਘੋਸ਼ਣਾਵਾਂ ਵਿੱਚ ਅਜਿਹੇ ਬਿਨੈਕਾਰਾਂ ਦੀ ਲੋੜ ਬਾਰੇ ਭਾਸ਼ਾ ਨੂੰ ਸ਼ਾਮਲ ਕੀਤਾ ਗਿਆ ਸੀ, ਜੋ ਕਈ CBP ਸਥਾਨਾਂ 'ਤੇ ਸਭ ਤੋਂ ਆਮ ਵਰਤੀਆਂ ਜਾਂਦੀਆਂ ਭਾਸ਼ਾਵਾਂ ਵਿੱਚ ਨਿਪੁੰਨ ਹੁੰਦੇ ਹਨ।

**ਮਿਤੀ:** ਪੂਰਾ ਕੀਤਾ

**ਉਦੇਸ਼ 11**

***ਸਮਾਂ-ਸੀਮਾਵਾਂ:*** ਚੁੱਕੇ ਜਾਣ ਵਾਲੇ ਕਦਮਾਂ ਲਈ ਸਮਾਂ-ਸੀਮਾਵਾਂ ਅਤੇ ਬੈਂਚਮਾਰਕਾਂ ਦਾ ਵਰਣਨ ਕਰੋ।

**ਅਗਲੇ ਕਦਮ:**

**ਲੀਡ:** PDO

a) ਲੋੜ ਮੁਤਾਬਕ ਸਮਾਂ-ਸੀਮਾਵਾਂ ਨੂੰ ਅਪਡੇਟ ਕਰੋ

**ਮਿਤੀ:** ਚਾਲੂ

**ਉਦੇਸ਼ 12**

***ਸਿੱਖਲਾਈ:*** ਜਿੱਥੇ ਢੁਕਵਾਂ ਹੋਵੇ, LEP ਵਿਅਕਤੀਆਂ ਦੀ ਪਛਾਣ ਕਰਨ, ਉਪਲਬਧ ਭਾਸ਼ਾ ਸੇਵਾਵਾਂ ਤੱਕ ਪਹੁੰਚਣ, ਅਤੇ ਦੁਭਾਸ਼ੀਏ ਵਿਅਕਤੀਆਂ ਦੇ ਨਾਲ ਕੰਮ ਕਰਨ ਸਮੇਤ, ਭਾਸ਼ਾ ਪਹੁੰਚ ਜ਼ਿੰਮੇਵਾਰੀਆਂ ਉੱਤੇ ਪ੍ਰਬੰਧਕੀ ਅਤੇ ਅੱਗੇ ਕੰਮ ਕਰਨ ਵਾਲੇ ਸਟਾਫ਼ ਦੀ ਸਿੱਖਲਾਈ ਲਈ ਕੋਈ ਪਲੈਨ ਸ਼ਾਮਲ ਕਰੋ।

**ਅਗਲੇ ਕਦਮ:**

**ਲੀਡ:** OTD **ਸਹਿਯੋਗ:** PDO, USBP, ਅਤੇ OFO

a) CBP ਇਸ ਪਲੈਨ ਦੀਆਂ ਜ਼ਰੂਰਤਾਂ ਬਾਰੇ ਭਾਸ਼ਾ ਪਹੁੰਚ ਸੇਵਾਵਾਂ ਪ੍ਰਦਾਨ ਕਰਨ ਵਿੱਚ ਸ਼ਾਮਲ ਸਾਰੇ CBP ਕਰਮਚਾਰੀਆਂ ਨੂੰ ਸਿੱਖਲਾਈ ਦੇਣ ਲਈ ਇੱਕ ਪਲੈਨ ਅਤੇ ਉਹਨਾਂ ਦੇ ਵਿਸ਼ੇਸ਼ ਅਹੁਦਿਆਂ ਅਤੇ ਜ਼ਿੰਮੇਵਾਰੀਆਂ ਨੂੰ ਵਿਕਸਿਤ ਕਰੇਗਾ।

**ਮਿਤੀ:** FY 2017

b) CBP ਇੰਟ੍ਰਾਜੰਸੀ ਟ੍ਰੇਨਿੰਗ ਵੀਡਿਓ ਸੀਰੀਜ਼ ਦੀ ਸੰਭਾਵੀ ਵਰਤੋਂ, ਜਿਸ ਨੇ LEP ਵਿਅਕਤੀਆਂ ਦੀ ਪਛਾਣ ਨੂੰ ਦਿਖਾਉਂਦੇ ਵੀਡਿਓ ਵਿਨਯੈੱਟ ਤਿਆਰ ਕੀਤੇ, ਵਰਤੀ ਗਈ ਭਾਸ਼ਾ ਦੇ ਨਿਰਧਾਰਨ, ਅਤੇ ਕੰਮ ਦੀ ਥਾਂ ਦੀਆਂ ਵੱਖ-ਵੱਖ ਸੈਟਿੰਗਾਂ ਵਿੱਚ ਟੈਲੀਫੋਨ ਦੁਆਰਾ ਵਿਆਖਿਆ ਕਰਨ ਦੇ ਸਭ ਤੋਂ ਵਧੀਆ ਅਭਿਆਸਾਂ ਦੀ ਖੋਜ ਕਰੇਗਾ।

**ਮਿਤੀ:** FY 2017

**<u>ਉਦੇਸ਼ 13</u>**

***ਜਨਤਾ ਲਈ ਨੋਟਿਸ:*** ਮੁਫ਼ਤ ਭਾਸ਼ਾ ਸਹਿਯੋਗ ਸੇਵਾਵਾਂ ਦਾ ਨੋਟਿਸ ਅਤੇ ਵਾਧੂ ਜਾਣਕਾਰੀ ਲਈ ਸੰਪਰਕ ਬਿੰਦੂ ਪ੍ਰਦਾਨ ਕਰੋ।

**ਅਗਲੇ ਕਦਮ:**

**ਲੀਡ:** PDO **ਸਹਿਯੋਗ:** ਸਾਰੇ ਪ੍ਰੋਗਰਾਮ ਦਫ਼ਤਰ

a) CBP ਇੱਕ ਸੰਚਾਰ ਪਲੈਨ ਨੂੰ ਵਿਕਸਿਤ ਅਤੇ ਲਾਗੂ ਕਰੇਗਾ, ਜਿਸ ਵਿੱਚ ਜਨਤਾ ਨੂੰ ਭਾਸ਼ਾ ਸਹਿਯੋਗ ਸੇਵਾਵਾਂ ਲਈ ਨੋਟਿਸ ਪ੍ਰਦਾਨ ਕਰਨ ਦੇ ਤਰੀਕੇ ਅਤੇ ਵਾਧੂ ਜਾਣਕਾਰੀ ਲਈ ਸੰਪਰਕ ਦੇ ਬਿੰਦੂ ਸ਼ਾਮਲ ਹੋਣਗੇ।

**ਮਿਤੀ:** FY 2017

**ਲੀਡ:** USBP (ਸਟੇਸ਼ਨ) **ਲੀਡ:** OFO (POE)

b) CBP ਨੇ ਦੇਸ਼ ਭਰ ਵਿੱਚ ਸੰਚਾਲਣ ਸਥਾਨਾਂ ਵਿਖੇ ਸਿਵਿਲ ਰਾਈਟਸ ਅਤੇ ਸਿਵਿਲ ਲਿਬਰਟੀਜ਼ “ਆਈ ਸਪੀਕ” ਦੇ ਬਹੁ-ਭਾਸ਼ੀ ਪੋਸਟਰ ਲਗਾਏ ਹਨ, ਤਾਂ ਜੋ LEP ਸਦੱਸਾਂ ਦੁਆਰਾ ਬੋਲੀਆਂ ਗਈਆਂ ਭਾਸ਼ਾਵਾਂ ਨੂੰ ਪਛਾਣਨ ਵਿੱਚ ਅਫ਼ਸਰਾਂ ਅਤੇ ਏਜੰਟਾਂ ਦੀ ਮਦਦ ਕੀਤੀ ਜਾਵੇ, ਜਿਸ ਦਾ ਸਾਮ੍ਹਣਾ CBP ਆਪਣੇ ਪ੍ਰੋਗਰਾਮਾਂ ਅਤੇ ਗਤੀਵਿਧੀਆਂ ਵਿੱਚ ਕਰਦਾ ਹੈ।

**ਮਿਤੀ:** ਪੂਰੇ ਕੀਤੇ (ਹਿਰਾਸਤ ਅਤੇ ਹੋਰ ਸੰਚਾਲਣ ਖੇਤਰ)

**ਲੀਡ:** OFO

c) CBP OFO ਪੇਸ਼ੇਵਰ ਸੇਵਾ ਮੈਨੇਜਰ ਪ੍ਰੋਗਰਾਮ ਪੋਰਟਸ ਔਫ ਏਂਟ੍ਰੀ ਲਈ ਸੁਧਰੇ ਹੋਏ ਸੰਕੇਤ ਬੋਰਡਾਂ ਅਤੇ ਇੱਕ ਵੀਡਿਓ ਨੂੰ ਸ਼ਾਮਲ ਕਰੇਗਾ ਕਰੇਗਾ, ਜਿਸ ਵਿੱਚ ਦਾਖ਼ਲ ਹੋਣ ਦੀ ਕਿਰਿਆ ਬਾਰੇ ਵਿਹਾਰੀ ਜਾਣਕਾਰੀ ਸ਼ਾਮਲ ਹੁੰਦੀ ਹੈ, ਜਿਸ ਨੂੰ ਇਸ ਸਮੇਂ ਪਹੁੰਚ ਰਹੇ ਯਾਤਰੀਆਂ ਲਈ 20 ਅੰਤਰਰਾਸ਼ਟਰੀ ਹਵਾਈ-ਅੱਡਿਆਂ 'ਤੇ ਅੰਗਰੇਜ਼ੀ, ਅਰਬੀ, ਫਰੈਂਚ, ਜਰਮਨ, ਜਾਪਾਨੀ, ਕੋਰਿਆਈ, ਪਰੰਪਗਾਰਤ ਚੀਨੀ, ਰੂਸੀ, ਅਤੇ ਸਪੇਨੀ ਵਿੱਚ ਪ੍ਰਸਾਰਿਤ ਕੀਤਾ ਜਾ ਰਿਹਾ ਹੈ।

**ਮਿਤੀ:** ਚਾਲੂ

**ਲੀਡ:** OPA

d) ਜਾਣਕਾਰੀ ਪ੍ਰਦਾਨ ਕਰਨ ਵਾਲੀ ਇੱਕ ਵੀਡਿਓ, ਜਿਸ ਦਾ ਸਿਰਲੇਖ “ਤੁਸੀਂ ਪਹੁੰਚ ਗਏ ਹੋ” ਹੈ, ਜੋ ਦਾਖ਼ਲੇ ਦੀ ਕਿਰਿਆ ਬਾਰੇ ਵਿਹਾਰਕ ਜਾਣਕਾਰੀ ਪੇਸ਼ ਕਰਦੀ ਹੈ, ਵਰਤਮਾਨ ਸਮੇਂ 'ਤੇ ਪਹੁੰਚਣ ਵਾਲੇ ਸਾਰੇ ਯਾਤਰੀਆਂ ਲਈ ਵੱਡੇ ਅੰਤਰਰਾਸ਼ਟਰੀ ਹਵਾਈ-ਅੱਡਿਆਂ 'ਤੇ ਪ੍ਰਸਾਰਿਤ ਕੀਤੀ ਜਾ ਰਹੀ ਹੈ।

ਵੀਡਿਓ ਅੰਗਰੇਜ਼ੀ ਵਿੱਚ ਪੇਸ਼ ਕੀਤੀ ਜਾਂਦੀ ਹੈ ਅਤੇ ਕਈ ਭਾਸ਼ਾਵਾਂ ਵਿੱਚ ਸਬਟਾਈਟਲ ਕੀਤੀ ਜਾਂਦੀ ਹੈ। ਇਹ ਵੀਡਿਓ ਦੇਖੇ ਜਾਣ ਲਈ CBP.gov ਉੱਤੇ ਵੀ ਉਪਲਬਧ ਹੁੰਦੀ ਹੈ। ਪੂਰੇ ਦਿਨ ਵਿੱਚ ਭਾਸ਼ਾ ਦੇ ਵੱਖ-ਵੱਖ ਸਬਟਾਈਟਲਾਂ ਨੂੰ ਚੱਕਰਵਾਰ ਕ੍ਰਮ ਵਿੱਚ ਪੇਸ਼ ਕੀਤਾ ਜਾਂਦਾ ਹੈ।

**ਮਿਤੀ:** ਪੂਰਾ ਕੀਤਾ

e) CBP ਇੰਟਰਨੈੱਟ ਵੈਬ ਸਾਈਟ ਦਾ ਮੁੱਖ ਪੰਨਾ ਇੱਕ ਲਿੰਕ ਸ਼ਾਮਲ ਕਰਦਾ ਹੈ, ਜਿਸ ਦਾ ਸਿਰਲੇਖ "Communicarse con Nosotros" ਹੈ। ਪੰਨਾ ਸਪੇਨੀ ਵਿੱਚ ਸ਼ਿਕਾਇਤ ਕਿਰਿਆ ਦਾ ਵਰਣਨ ਕਰਦਾ ਹੈ ਅਤੇ ਸਪੇਨੀ ਸਪੀਕਰਾਂ ਨੂੰ ਸਪੇਨੀ ਵਿੱਚ CBP ਅਧਿਕਾਰੀਆਂ ਦੇ ਨਾਲ ਆਪਣੇ ਤਜਰਬੇ ਬਾਰੇ ਸ਼ਿਕਾਇਤਾਂ ਦਰਜ ਕਰਨ ਦੀ ਇਜਾਜ਼ਤ ਦਿੰਦਾ ਹੈ।

**ਮਿਤੀ:** ਪੂਰਾ ਕੀਤਾ

f) CBP ਇਲੈਕਟ੍ਰੋਨਿਕ ਸਿਸਟਮ ਫੋਰ ਟ੍ਰੈਵਲ ਓਥਰਾਈਜ਼ੇਸ਼ਨ (Electronic System for Travel Authorization) (ESTA) ਪੰਨੇ ਉੱਤੇ ਫੈਕਟ ਸ਼ੀਟਾਂ ਹਨ, ਜੋ ਚੀਨੀ, ਡੱਚ, ਅੰਗਰੇਜ਼ੀ, ਫਰੈਂਚ, ਜਰਮਨ, ਇਤਾਲਵੀ, ਜਾਪਾਨੀ, ਕੋਰਿਆਈ, ਪੁਰਤਗਾਲੀ, ਸਪੇਨੀ ਅਤੇ ਸਵੇਡਿਸ਼ ਵਿੱਚ ESTA ਪੰਨੇ ਤੋਂ ਪਹੁੰਚਣ-ਯੋਗ ਹੁੰਦੀਆਂ ਹਨ।

**ਮਿਤੀ:** ਪੂਰਾ ਕੀਤਾ

g) CBP.gov ਵੈੱਬਪੇਜ ਯਾਤਰਾ ਅਤੇ ਕਾਰੋਬਾਰ ਸਮੂਹਾਂ ਵਿੱਚ ਬੋਲੀਆਂ ਗਈਆਂ ਭਾਸ਼ਾਵਾਂ ਦੇ ਪ੍ਰਚਾਰ ਦੇ ਆਧਾਰ ਉੱਤੇ ਬਹੁ-ਭਾਸ਼ੀ ਜਾਣਕਾਰੀ ਪ੍ਰਦਾਨ ਕਰੇਗਾ।

**ਮਿਤੀ:** ਚਾਲੂ

**ਉਦੇਸ਼ 14**

***ਨਿਗਰਾਨੀ ਅਤੇ ਮੁਲਾਂਕਣ:*** ਘੱਟੋ-ਘੱਟ ਹਰ ਦੋ ਸਾਲਾਂ ਬਾਅਦ ਨਿਗਰਾਨੀ ਅਤੇ ਮੁਲਾਂਕਣ ਕਰਨ ਅਤੇ, ਜੇ ਢੁਕਵਾਂ ਹੈ, ਤਾਂ ਪਲੈਨ, ਪਾਲਿਸੀਆਂ, ਅਤੇ ਕਾਰਜਵਿਧੀਆਂ ਨੂੰ ਅਪਡੇਟ ਕਰਨ ਲਈ ਪ੍ਰਦਾਨ ਕਰੋ, ਜਿਸ ਵਿੱਚ ਪ੍ਰਦਰਸ਼ਣ ਦੀ ਨਿਗਰਾਨੀ ਕਰਨਾ, ਗੁਣਵੱਤਾ ਭਰੋਸਾ, ਅਤੇ ਆਂਤਰਿਕ ਸਮੀਖਿਆ ਕਿਰਿਆਵਾਂ ਦੇ ਨਾਲ-ਨਾਲ ਜਨ-ਅੰਕੜੇ ਵਿੱਚ ਤਬਦੀਲੀਆਂ, ਜੇ ਕੋਈ ਹਨ, ਦੇ ਅਸਰ ਦਾ ਮੁਲਾਂਕਣ ਕਰਨਾ ਸ਼ਾਮਲ ਹੁੰਦਾ ਹੈ।

**ਅਗਲੇ ਕਦਮ:**

**ਲੀਡ:** PDO **ਸਹਿਯੋਗ:** ਔਫਿਸ ਔਫ ਅਕਾਉਂਟੇਬਿਲਿਟੀ

a) CBP, LEP ਪਲੈਨ ਦੇ ਨਾਲ ਏਜੰਸੀ ਅਨੁਪਾਲਣ ਨੂੰ ਨਿਰਧਾਰਨ ਕਰਨ ਲਈ ਸਵੈ-ਨਿਰੀਖਣ ਪ੍ਰੋਗਰਾਮ ਕਿਰਿਆ ਦੀ ਵਰਤੋਂ ਵੀ ਕਰੇਗੀ।

**ਮਿਤੀ:** ਸਵੈ-ਨਿਰੀਖਣ ਪ੍ਰੋਗਰਾਮ ਵਰਕਸ਼ੀਟ ਮਾਰਚ 2015 ਵਿੱਚ ਪੂਰੀ ਕੀਤੀ ਅਤੇ ਪ੍ਰਸਾਰਿਤ ਕੀਤੀ ਗਈ ਸੀ।

**ਉਦੇਸ਼ 15**

***ਟੇਕਨੋਲੋਜੀ:*** ਪੋਰਟਸ ਔਫ ਏਂਟ੍ਰੀ ਵਿਖੇ ਰੁਟੀਨ ਭਾਸ਼ਾ ਸੇਵਾਵਾਂ ਦੇ ਨਾਲ ਸਹਾਇਤਾ ਲਈ ਟੇਕਨੋਲੋਜੀ ਦੀ ਵਰਤੋਂ ਕਰੋ।

**ਅਗਲੇ ਕਦਮ:**

**ਲੀਡ**: OTIA **ਸਹਿਯੋਗ**: OIT

a) CBP ਮੌਜੂਦਾ ਅਤੇ ਭਵਿੱਖੀ ਟੇਕਨੋਲੋਜੀਆਂ ਦਾ ਆਕਲਨ ਕਰੇਗਾ, ਜੋ ਅਗਲੀਆਂ ਜ਼ਿੰਮੇਵਾਰੀਆਂ ਨੂੰ ਪੂਰਾ ਕਰਨ ਵਿੱਚ CBP ਕਰਮਚਾਰੀ-ਵਰਗ ਦੀ ਮਦਦ ਕਰ ਸਕਦਾ ਹੈ।

**ਮਿਤੀ**: ਚਾਲੂ

# ਸੰਖਿਪਤ-ਸ਼ਬਦ

| | |
|---|---|
| DHS | ਯੂ. ਐਸ. ਡਿਪਾਰਟਮੈਂਟ ਔਫ ਹੋਮਲੈਂਡ ਸਕਿਓਰਿਟੀ (U.S. Department of Homeland Security) |
| DOJ | ਯੂ. ਐਸ. ਡਿਪਾਰਟਮੈਂਟ ਔਫ ਜਸਟਿਸ (U.S. Department of Justice) |
| GAO | ਯੂ.ਐਸ. ਗਵਰਨਮੇਂਟ ਅਕਾਊਂਟੇਬਿਲਿਟੀ ਔਫਿਸ (U.S. Government Accountability Office) |
| HRM | ਔਫਿਸ ਔਫ ਹਿਊਮਨ ਰੀਸੋਰਸਿਸ ਮੈਨੇਜਮੈਂਟ (Office of Human Resources Management) |
| IPL | ਇੰਟਰਗਵਰਨਮੇਂਟਲ ਪਬਲਿਕ ਲਿਏਜਾਨ (Intergovernmental Public Liaison) |
| JLTF | ਜੋਏਂਟ ਲੈਂਗਵੇਜ ਟਾਸਕ ਫੋਰਸ (Joint Language Task Force) |
| LEP | ਲਿਮਿਟੇਡ ਇੰਗਲਿਸ਼ ਪ੍ਰੋਫੀਸ਼ਿਏਂਸੀ (Limited English Proficiency) |
| MID | ਮੈਨੇਜਮੈਂਟ ਇੰਸਪੈਕਸ਼ਨਜ਼ ਡਿਵੀਜ਼ਨ (Management Inspections Division) |
| NGO | ਨੋਨ-ਗਵਰਨਮੇਂਟਲ ਓਰਗਨਾਈਜ਼ੇਸ਼ਨ (Non-Governmental Organization) |
| AMO | ਏਅਰ ਐਂਡ ਮੈਰੀਨ ਔਪਰੇਸ਼ਨਜ਼ (Air and Marine Operations) |
| USBP | ਯੂ.ਐਸ. ਬਾੜਡਰ ਪੈਟਰੋਲ (U.S. Border Patrol) |
| OC-NGO | ਔਫਿਸ ਔਫ ਦਿ ਕਮੀਸ਼ਨਰ, ਨੋਨ-ਗਵਰਨਮੇਂਟ ਓਰਗਨਾਈਜ਼ੇਸ਼ਨ ਲਿਏਜਾਨ (Office of the Commissioner, Non-Government Organization Liaison) |
| OFO | ਔਫਿਸ ਔਫ ਫੀਲਡ ਔਪਰੇਸ਼ਨਜ਼ (Office of Field Operations) |
| OIT | ਔਫਿਸ ਔਫ ਇਨਫੋਰਮੇਸ਼ਨ ਟੇਕਨੋਲੋਜੀ (Office of Information Technology) |
| OPA | ਔਫਿਸ ਔਫ ਪਬਲਿਕ ਅਫੇਅਰਜ਼ (Office of Public Affairs) |
| OTIA | ਔਫਿਸ ਔਫ ਟੇਕਨੋਲੋਜੀ ਇਨੋਵੇਸ਼ਨਜ਼ ਐਂਡ ਐਕ੍ਵੀਜ਼ਿਸ਼ਨ (Office of Technology Innovation and Acquisition) |
| POE | ਪੋਰਟ ਔਫ ਏਂਟ੍ਰੀ (Port of Entry) |
| PDO | ਪ੍ਰਾਈਵੇਸੀ ਐਂਡ ਡਾਇਵਰਸਿਟੀ ਔਫਿਸ (Privacy and Diversity Office) |
| UAC | ਅਨਅਕੰਪਨੀਡ ਏਲੀਅਨ ਚਿਲਡ੍ਰਨ (Unaccompanied Alien Children) |